# ਵਰਿਆਮ

ਨਾਮਧਾਰੀ ਸੰਪ੍ਰਦਾਇ ਦੀ ਮਾਸਿਕ ਸਾਹਿਤਕ ਪੱਤ੍ਰਿਕਾ

## ਵਿਸ਼ੈ-ਸੂਚੀ

ਸੰਪਾਦਕ

ਪ੍ਰੋਫ਼ੈਸਰ (ਡਾ.) ਕੁਲਦੀਪ ਸਿੰਘ





# Sri Satguru Jagjit Singh Ji eLibrary

www.archive.org/details/namdhari

Sri Satguru Jagjit Singh Ji eLibrary (Namdhari eLibrary) has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji eLibrary online, which until now have only been available to a handful of scholars and researchers.

This new Sri Satguru Jagjit Singh Ji eLibrary allows school children, students, researchers, and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji eLibrary, but it is just a first step on a long road.

You can access this information free of charge. The range of books available in this Elibrary are on Gurbani, Ancient, Sikhism, Namdhari, History, Youth, Children, and others.

In order to continue conserving, digitising and publishing our numerous literatures online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

To continue this work, we need your help

Your generous contribution and help will ensure that an ever-growing number of the eLibrary's collections are conserved and digitised, and are made available to students, scholars, and readers the world over. The eLibrary collection is growing day by day and some rare and priceless books/magazines/manuscripts and other items have already been digitised.

Access the SJS eLibrary on the following link

www.archive.org/details/namdhari

For INDEX to the SJS eLibrary please use

www.archive.org/details/IndexSJSELibrary

You can also search Namdhari eLibrary on Google to access this Elibrary.

Contact Details

Please contact us on

NamdhariElibrary@gmail.com

# ਵਰਿਆਮ

(ਨਾਮਧਾਰੀ ਸੰਪ੍ਰਦਾਇ ਦੀ ਮਾਸਿਕ ਸਾਹਿਤਕ ਪੱਤ੍ਰਿਕਾ)

## ਵਿਸ਼ੈ-ਸੂਚੀ

(ਨਵੰਬਰ 1975 ਤੋਂ ਮਾਰਚ 2020 • ਜਿਲਦ 1 ਤੋਂ 45)

**ਸੰਪਾਦਕ ਦੀਆਂ ਹੋਰ ਪੁਸਤਕਾਂ**

- Understanding the Namdhari Movement : 1857–1959
- Namdhari Guru Ram Singh and His Movement
- Resurgence of the Namdhari Sikhs in Independent India
- ਸੁਤੰਤਰ ਭਾਰਤ ਵਿਚ ਨਾਮਧਾਰੀ ਸਿੱਖਾਂ ਦਾ ਸਾਰਥਕ ਯੋਗਦਾਨ
- ਸਤਿਜੁਗ (ਬਸੰਤ ਅੰਕ ਸਾਹਿਤਕ ਪੱਤ੍ਰਿਕਾ) ਸਾਲਾਨਾ ਵਿਸ਼ੈ ਸੂਚੀ (1929–2020)
- ਕਾਇਨਾਤ ਦੇ ਬੋਲ (ਕਾਵਿ–ਸੰਗ੍ਰਹਿ)
- नामधारी अंदोलन : उद्‌भव और विकास

# ਵਰਿਆਮ

(ਨਾਮਧਾਰੀ ਸੰਪ੍ਰਦਾਇ ਦੀ ਮਾਸਿਕ ਸਾਹਿਤਕ ਪੱਤ੍ਰਿਕਾ)

## ਵਿਸ਼ੈ-ਸੂਚੀ

(ਨਵੰਬਰ 1975 ਤੋਂ ਮਾਰਚ 2020 • ਜਿਲਦ 1 ਤੋਂ 45)


ਸੰਪਾਦਕ

**ਪ੍ਰੋਫ਼ੈਸਰ (ਡਾ.) ਕੁਲਦੀਪ ਸਿੰਘ**






**ਬਾਬਾ ਸਤਿਗੁਰੂ ਰਾਮ ਸਿੰਘ ਚੇਅਰ**

**ਸੈਂਟਰਲ ਯੂਨੀਵਰਸਿਟੀ ਆਫ਼ ਪੰਜਾਬ**

**ਬਠਿੰਡਾ**



ਮਾਸਿਕ ਪੱਤ੍ਰਿਕਾ **ਵਰਿਆਮ** ਦੇ
ਬਾਨੀ ਸੰਪਾਦਕ
**ਜਗਦੀਸ਼ ਸਿੰਘ** 'ਵਰਿਆਮ'
ਨੂੰ ਸਮਰਪਿਤ

## ਤਤਕਰਾ

## ਜਗਦੀਸ਼ ਸਿੰਘ ਦਾ 'ਵਰਿਆਮ'

### -ਵਰਿਆਮ ਸਿੰਘ ਸੰਧੂ

ਮਾਸਿਕ 'ਵਰਿਆਮ' ਨੂੰ ਛਪਦਿਆਂ ਚਾਰ ਦਹਾਕੇ ਹੋ ਗਏ ਹਨ। ਸਿਵਾਇ 'ਪ੍ਰੀਤਲੜੀ' ਤੋਂ ਹੋਰ ਕਿਸੇ ਵੀ ਮਾਸਿਕ ਪੱਤਰ ਨੇ ਏਨੀ ਅਉਧ ਨਹੀਂ ਹੰਢਾਈ। ਜਗਦੀਸ਼ ਸਿੰਘ ਨੇ ਇਸ ਦਾ ਬੂਟਾ ਆਪਣੇ ਹੱਥੀਂ ਲਾਇਆ ਤੇ ਇਹਨੂੰ ਪਾਲ-ਪੋਸ ਕੇ ਜਵਾਨ ਕੀਤਾ। ਜਦ ਇਹ ਬੂਟਾ ਪੂਰੀ ਚੜ੍ਹਤ ਦਾ ਜਲੌਅ ਮਾਣ ਰਿਹਾ ਸੀ ਤਾਂ ਜਗਦੀਸ਼ ਸਿੰਘ ਨੂੰ ਭਾਸ਼ਾ ਵਿਭਾਗ ਦਾ ਸਾਹਿਤਕ ਪੱਤਰਕਾਰੀ ਦਾ ਮਾਣ-ਸਨਮਾਨ ਮਿਲਿਆ ਅਤੇ ਉਨ੍ਹਾਂ ਦੀ ਕੀਰਤੀ ਵਿਚ ਵਾਧਾ ਵੀ ਹੋਇਆ। ਅਚਨਚੇਤ ਉਹਦਾ ਮਾਲੀ ਜਗਦੀਸ਼ ਸਿੰਘ 'ਵਰਿਆਮ' ਪੱਤ੍ਰਿਕਾ ਅਤੇ ਉਹਦੇ ਪਾਠਕਾਂ ਨੂੰ ਇਕੱਲਾ ਛੱਡ ਕੇ ਤੁਰ ਗਿਆ।

ਜਗਦੀਸ਼ ਸਿੰਘ ਦੇ ਨਾਂ ਨਾਲ 'ਵਰਿਆਮ' ਦਾ ਜੁੜ ਜਾਣਾ, ਬਿਲਕੁਲ ਇੰਜ ਹੀ ਸੀ ਜਿਵੇਂ ਗੁਰਬਖਸ਼ ਸਿੰਘ ਦੇ ਨਾਂ ਨਾਲ 'ਪ੍ਰੀਤਲੜੀ' ਦਾ ਜੁੜ ਜਾਣਾ। ਉਹਨੇ ਆਪਣੀ ਜ਼ਿੰਦਗੀ ਦੇ ਸਭ ਤੋਂ ਕੀਮਤੀ ਸਾਲ 'ਵਰਿਆਮ' ਦੇ ਲੇਖੇ ਲਾ ਦਿੱਤੇ। 'ਵਰਿਆਮ' ਨੇ ਇਹਦੇ ਇਵਜ਼ ਵਿਚ ਆਪਣੇ ਆਪ ਨੂੰ ਸਦਾ ਲਈ ਜਗਦੀਸ਼ ਸਿੰਘ ਦੇ ਕਲੇਜੇ ਨਾਲ ਜੋੜ ਲਿਆ। ਉਹ ਸਾਡਾ ਸਭਨਾਂ ਦਾ ਜਗਦੀਸ਼ ਸਿੰਘ 'ਵਰਿਆਮ' ਹੋ ਗਿਆ। ਆਪਣੇ ਅੰਤਲੇ ਸਾਹਾਂ ਤੱਕ ਜਗਦੀਸ਼ ਸਿੰਘ ਤੇ 'ਵਰਿਆਮ' ਦੀ ਯਾਰੀ ਨਿਭਦੀ ਰਹੀ ਤੇ ਇਨ੍ਹਾਂ ਦੇ ਆਪਸੀ ਨਹੁੰ-ਮਾਸ ਦੇ ਰਿਸ਼ਤੇ ਨੇ ਸੈਂਕੜੇ ਸਾਹਿਤਕਾਰਾਂ, ਸੰਗੀਤਕਾਰਾਂ, ਸੰਗੀਤ ਪ੍ਰੇਮੀਆਂ, ਸਾਹਿਤ ਪ੍ਰੇਮੀਆਂ ਤੇ ਸਮਾਜਿਕ-ਸਭਿਆਚਾਰਕ ਕਾਮਿਆਂ ਨੂੰ ਜਗਦੀਸ਼ ਸਿੰਘ ਵਰਿਆਮ ਨਾਲ ਸਦਾ ਲਈ ਜੋੜ ਦਿੱਤਾ।

ਜਦੋਂ ਅਸੀਂ ਜਗਦੀਸ਼ ਸਿੰਘ ਵਰਿਆਮ ਲਿਖਦੇ ਹਾਂ ਤਾਂ 'ਜਗਦੀਸ਼ ਸਿੰਘ' ਵਿਅਕਤੀ ਦੀ ਗੱਲ ਵੀ ਕਰਦੇ ਹਾਂ ਤੇ 'ਵਰਿਆਮ' ਪਰਚੇ ਦੀ ਵੀ। ਦੋਵਾਂ ਨੂੰ ਇਕ ਦੂਜੇ ਤੋਂ ਨਿਖੇੜ ਕੇ ਵੇਖਿਆ ਹੀ ਨਹੀਂ ਜਾ ਸਕਦਾ। ਜਗਦੀਸ਼ ਸਿੰਘ ਦੀ ਸ਼ਖ਼ਸੀਅਤ ਦਾ ਪਰਤੌ ਹੀ 'ਵਰਿਆਮ' ਹੈ। ਜਗਦੀਸ਼ ਸਿੰਘ ਧਾਰਮਿਕ ਅਕੀਦੇ ਵਜੋਂ 'ਨਾਮਧਾਰੀ' ਸੀ। ਇਹ ਵੀ ਕਿਹਾ ਜਾ ਸਕਦਾ ਹੈ ਤੇ ਸ਼ਾਇਦ ਇਹ ਜ਼ਿਆਦਾ ਸੱਚ ਹੈ ਕਿ 'ਵਰਿਆਮ' ਸ਼ੁਰੂ ਕਰਨ ਦਾ ਮਕਸਦ ਹੀ ਨਾਮਧਾਰੀ ਪੰਥ ਦਾ ਇਤਿਹਾਸ ਤੇ ਉਹਦੀ

ਕੀਰਤੀ ਨੂੰ ਰੌਸ਼ਨੀ ਵਿਚ ਲਿਆਉਣਾ ਸੀ। ਤੋਪ ਅੱਗੇ ਛਾਤੀ ਡਾਹ ਕੇ ਮਲੇਰਕੋਟਲੇ ਦੇ ਮੈਦਾਨ ਵਿਚ ਸ਼ਹੀਦ ਹੋਣ ਵਾਲੇ ਉਸ ਸੂਰਬੀਰ 'ਵਰਿਆਮ ਸਿੰਘ' ਦੇ ਨਾਂ 'ਤੇ ਪਰਚੇ ਦਾ ਨਾਂ 'ਵਰਿਆਮ' ਰੱਖਣਾ ਇਸ ਗੱਲ ਦੀ ਸ਼ਾਹਦੀ ਭਰਦਾ ਹੈ। ਇਹ ਓਹੋ ਭਾਈ ਵਰਿਆਮ ਸਿੰਘ ਸੀ ਜਿਸ ਨੂੰ, ਮਹਾਰਾਜੇ ਪਟਿਆਲੇ ਦੀ ਸ਼ਿਫਾਰਸ਼ 'ਤੇ ਜਦੋਂ ਰਿਹਾਅ ਕਰਨ ਲਈ ਬਹਾਨਾ ਬਣਾ ਕੇ ਗੋਰੇ ਅਫ਼ਸਰ ਨੇ ਕਿਹਾ, "ਤੋਪ ਅੱਗੋਂ ਪਾਸੇ ਹਟ ਜਾ, ਤੇਰਾ ਕੱਦ ਛੋਟਾ ਏ" ਤਾਂ ਉਹ ਤੁਰੰਤ ਲਾਗਲੇ ਖੇਤ ਵਿਚੋਂ ਮਿੱਟੀ ਦੀਆਂ ਢੀਮਾਂ ਇਕੱਠੀਆਂ ਕਰਕੇ ਲੈ ਆਇਆ ਤੇ ਉਨ੍ਹਾਂ 'ਤੇ ਖੜ੍ਹਾ ਹੋ ਕੇ ਲਲਕਾਰਿਆ, "ਵੇਖ ਬਿੱਲਿਆ ! ਹੁਣ ਮੇਰੀ ਛਾਤੀ ਤੇਰੀ ਤੋਪ ਦੇ ਐਨ ਬਰਾਬਰ ਏ। ਚਲਾ ਤੋਪ !" ਇੰਜ ਜਗਦੀਸ਼ ਸਿੰਘ ਦੀ ਦਿਲੀ ਇੱਛਾ ਸੀ ਕਿ ਦੇਸ਼ ਦੀ ਆਜ਼ਾਦੀ ਸੰਗਰਾਮ ਵਿਚ ਲਾਸਾਨੀ ਸ਼ਹਾਦਤ ਪ੍ਰਾਪਤ ਕਰਨ ਵਾਲੇ ਉਨ੍ਹਾਂ ਨਾਮਧਾਰੀ ਯੋਧਿਆਂ ਦੀ ਕੁਰਬਾਨੀ ਤੇ ਕੀਰਤੀ ਦੀ ਉਸ ਕਹਾਣੀ ਨੂੰ ਜੱਗ ਜ਼ਾਹਿਰ ਕੀਤਾ ਜਾਵੇ ਜਿਨ੍ਹਾਂ ਨੇ ਗਿਣ-ਮਿਥ ਕੇ ਸ਼ਹੀਦੀ ਪਾਉਣ ਦੀ ਇਸ ਪਿਰਤ ਨੂੰ ਹੋਰ ਵੀ ਅੱਗੇ ਵਧਾਇਆ, ਜਿਸ ਲੜੀ ਵਿਚ ਗ਼ਦਰੀ ਬਾਬਿਆਂ ਦੀਆਂ ਲਾਸਾਨੀ ਕੁਰਬਾਨੀਆਂ ਅਤੇ ਭਗਤ ਸਿੰਘ ਜਿਹੇ ਸ਼ਹੀਦਾਂ ਦੀ ਸ਼ਹਾਦਤ ਦਾ ਰਾਂਗਲਾ ਇਤਿਹਾਸ ਸਿਰਜਣ ਵਿਚ ਪ੍ਰੇਰਕ ਬਣਨ ਦਾ ਕਾਰਜ ਵੀ ਸ਼ਾਮਲ ਹੈ।

ਪਰਚਾ ਕਿਉਂਕਿ ਨਾਮਧਾਰੀ ਪੰਥ ਤੋਂ ਮਿਲਦੀ ਆਰਥਿਕ ਸਹਾਇਤਾ ਨਾਲ ਹੀ ਚੱਲਣਾ ਸੀ, ਇਸ ਲਈ ਪਰਚੇ ਦਾ ਵਡੇਰਾ ਭਾਗ ਨਾਮਧਾਰੀ ਪੰਥ ਦੇ ਪ੍ਰਚਾਰ-ਪ੍ਰਸਾਰ ਦਾ ਹਿੱਸਾ ਬਣਨਾ ਲਾਜ਼ਮੀ ਹੀ ਸੀ। ਵਰਿਆਮ ਦੇ ਚਾਰ ਦਹਾਕਿਆਂ ਤੋਂ ਛਪਦੇ ਹਜ਼ਾਰਾਂ ਪੰਨਿਆਂ 'ਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਦੇਸ਼ ਦੇ ਆਜ਼ਾਦੀ ਸੰਗਰਾਮ ਵਿਚ ਪਾਏ ਯੋਗਦਾਨ ਦੀਆਂ ਕਹਾਣੀਆਂ ਪੜ੍ਹਨ ਨੂੰ ਮਿਲਦੀਆਂ ਹਨ। ਧਾਰਮਿਕ, ਰਾਜਨੀਤਕ, ਸਮਾਜਿਕ, ਸਭਿਆਚਾਰਕ, ਸੰਗੀਤਕ ਤੇ ਸਾਹਿਤਕ ਖੇਤਰ ਵਿਚ ਕੀਤੀ ਵਡੇਰੀ ਇਤਿਹਾਸਕ ਪਹਿਲ ਕਦਮੀ ਨੂੰ ਜ਼ਬਾਨ ਮਿਲੀ ਹੈ। ਨਵੇਂ ਖੋਜੀਆਂ ਲਈ ਵਰਿਆਮ ਦੇ ਪੰਨਿਆਂ ਵਿਚ ਇਸ ਪੱਖੋਂ ਬੇਸ਼ਕੀਮਤੀ ਮਿਸਾਲਾਂ ਦਰਜ ਹਨ। ਸਾਰੇ ਗੁਰੂ ਸਾਹਿਬਾਨ ਬਾਰੇ 'ਵਰਿਆਮ' ਦੇ ਖ਼ੂਬਸੂਰਤ ਤਸਵੀਰਾਂ ਨਾਲ ਸ਼ਿੰਗਾਰੇ ਵੱਖ-ਵੱਖ ਸਮਿਆਂ 'ਤੇ ਨਿਕਲੇ ਯਾਦਗਾਰੀ ਅੰਕ ਇਸ ਖੋਜ-ਸਮੱਗਰੀ ਦਾ ਬਹੁਮੁੱਲਾ ਖ਼ਜ਼ਾਨਾ ਹਨ।

ਨਾਮਧਾਰੀ ਹੋਣ ਦੇ ਨਾਲ-ਨਾਲ ਜਗਦੀਸ਼ ਸਿੰਘ ਬਹੁਤ ਹੀ ਸੰਵੇਦਨਸ਼ੀਲ ਵਿਅਕਤੀ ਵੀ ਸੀ। ਸਹਿਜ, ਸੰਤੁਲਨ, ਸਿਰੜ ਤੇ ਸਿਦਕ ਦਾ ਮੁਜੱਸਮਾ ਸੀ। ਸਾਹਿਤ, ਸੰਗੀਤ ਤੇ ਕੋਮਲ ਕਲਾਵਾਂ ਦਾ ਰਸੀਆ ਸੀ। ਰਸੀਆ ਹੀ ਨਹੀਂ, ਸਗੋਂ ਖ਼ੁਦ ਵਧੀਆ ਸੰਗੀਤਕਾਰ ਤੇ ਚੰਗਾ ਲੇਖਕ ਵੀ ਸੀ। ਸੁਰ ਤੇ ਸ਼ਬਦ ਉਹਦੀ ਆਤਮਾ ਦਾ ਹਿੱਸਾ ਸਨ। ਜ਼ਾਹਿਰ ਹੈ ਉਹਦੀ ਸ਼ਖ਼ਸੀਅਤ ਦੇ ਇਹ ਸਾਰੇ ਰੰਗ 'ਵਰਿਆਮ' ਦੇ ਪੰਨਿਆਂ

'ਤੇ ਵੀ ਉੱਘੜਣੇ ਸਨ। ਇਨ੍ਹਾਂ ਰੰਗਾਂ ਦੇ ਕਲਾਵੇ ਵਿਚ ਜਗਦੀਸ਼ ਸਿੰਘ ਨੇ ਸਾਹਿਤ, ਕਲਾ ਤੇ ਸਭਿਆਚਾਰ ਦੇ ਖੇਤਰ ਵਿਚ ਕੰਮ ਕਰ ਰਹੇ, ਨਾਂ ਕਮਾ ਰਹੇ ਤੇ ਕਮਾ ਚੁੱਕੇ ਸਿਰਜਕਾਂ ਨੂੰ ਵੀ ਲੈਣਾ ਹੀ ਸੀ। ਇੰਜ 'ਵਰਿਆਮ' ਨੇ ਨਾਮਧਾਰੀ ਪੰਥ ਦਾ ਪਰਚਾ ਤਾਂ ਰਹਿਣਾ ਹੀ ਸੀ, ਨਾਲ ਦੇ ਨਾਲ ਕਲਾ-ਜਗਤ ਦੀਆਂ ਵਿਭਿੰਨ ਵੰਨਗੀਆਂ ਤੇ ਹਸਤੀਆਂ ਦੇ ਨਾਲ ਵੀ ਨਾਤਾ ਜੋੜਨਾ ਸੀ। 'ਵਰਿਆਮ' ਨੇ ਸਾਹਿਤ-ਜਗਤ ਤੇ ਕਲਾ-ਜਗਤ ਦੀਆਂ ਹਸਤੀਆਂ ਨੂੰ ਨਾਮਧਾਰੀ ਪੰਥ ਦੀ ਹੋਂਦ ਤੇ ਹਸਤੀ ਨੂੰ ਸਮਝਣ ਤੇ ਜੋੜਨ ਲਈ ਪੁਲ ਦਾ ਕੰਮ ਕੀਤਾ।

ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਸ਼ੀਰਵਾਦ ਨਾਲ 'ਵਰਿਆਮ' ਦੀ ਸ਼ੁਰੂਆਤ ਹੋਈ ਸੀ। ਸਤਿਗੁਰੂ ਜੀ ਖ਼ੁਦ ਸੰਗੀਤ ਤੇ ਸਾਹਿਤ ਦੇ ਪ੍ਰੇਮੀ ਸਨ। ਦੇਸ਼ ਦੇ ਵੱਡੇ ਸਾਹਿਤਕਾਰਾਂ, ਸੰਗੀਤਕਾਰਾਂ ਅਤੇ ਕਲਾਕਾਰਾਂ 'ਤੇ ਉਨ੍ਹਾਂ ਦਾ ਸਦਾ ਆਸ਼ੀਰਵਾਦੀ ਹੱਥ ਰਹਿੰਦਾ ਸੀ। 'ਵਰਿਆਮ' ਉੱਤੇ ਵੀ ਸੀ। ਹੋਣਾ ਹੀ ਸੀ। ਜਗਦੀਸ਼ ਸਿੰਘ ਨੂੰ ਸੁਹਜ, ਸੰਗੀਤ ਤੇ ਸਾਹਿਤ ਦਾ ਵਰਦਾਨ ਉਨ੍ਹਾਂ ਕੋਲੋਂ ਹੀ ਤਾਂ ਮਿਲਿਆ ਸੀ। ਇੰਜ 'ਵਰਿਆਮ' ਨੇ ਸੁਹਜ, ਸੰਗੀਤ, ਸਾਹਿਤ ਤੇ ਇਤਿਹਾਸ ਨੂੰ ਆਪਣੇ ਆਪ ਵਿਚ ਆਤਮਸਾਤ ਕਰਨਾ ਹੀ ਸੀ। 'ਵਰਿਆਮ' ਨੇ ਨਾਮਧਾਰੀ ਪੰਥ ਤੋਂ 'ਬਾਹਰਲੇ' ਪਾਠਕਾਂ ਨੂੰ ਨਾਮਧਾਰੀ ਪੰਥ ਦੀ ਇਤਿਹਾਸਕ, ਸਮਾਜਿਕ ਤੇ ਸਭਿਆਚਾਰਕ ਵਡਿਆਈ ਨਾਲ ਰੂ-ਸ਼ਨਾਸ਼ ਕਰਾਉਣਾ ਵੀ ਸੀ ਤੇ ਆਪਣੇ ਨਾਲ ਜੋੜਨਾ ਵੀ ਸੀ।

ਮੇਰਾ ਆਪਣਾ ਆਪ ਖ਼ੁਦ ਇਸ ਹਕੀਕਤ ਦੀ ਪ੍ਰਮਾਣਿਕ ਗਵਾਹੀ ਹੈ ਕਿ ਜੇ ਮੈਂ 'ਵਰਿਆਮ' ਨਾਲ ਨਾ ਜੁੜਦਾ ਤਾਂ ਸ਼ਾਇਦ ਮੈਂ ਨਾਮਧਾਰੀ ਜਗਤ ਦੀ ਵਡੇਰੀ ਇਤਿਹਾਸਕ ਤੇ ਸਭਿਆਚਾਰਕ ਵਡਿਆਈ ਨੂੰ ਏਨੀ ਸ਼ਿੱਦਤ ਨਾਲ ਨਾ ਸਮਝ ਸਕਦਾ। ਇਸ ਤੋਂ ਵੀ ਵੱਧ ਕੇ ਜਿਹੜੀ ਗੱਲ 'ਤੇ ਮੈਂ ਮਾਣ ਕਰ ਸਕਦਾ ਹਾਂ, ਉਹ ਇਹ ਹੈ ਕਿ ਜੇ ਮੈਂ 'ਵਰਿਆਮ' ਨਾਲ ਨਾ ਜੁੜਦਾ ਤਾਂ ਆਪਣੀ ਜ਼ਿੰਦਗੀ ਦੇ ਸਭ ਤੋਂ ਸ਼ਾਨਦਾਰ ਦੋ ਜਾਂ ਤਿੰਨਾਂ ਦੋਸਤਾਂ ਵਿਚ ਸ਼ਾਮਲ ਹੋਣ ਵਾਲੇ ਜਗਦੀਸ਼ ਸਿੰਘ ਦੀ ਦੋਸਤੀ ਤੋਂ ਵਾਂਝਾ ਹੀ ਰਹਿ ਜਾਂਦਾ ਤੇ ਇਹ ਇਕੱਲੀ ਮੇਰੀ ਗੱਲ ਹੀ ਨਹੀਂ, ਪਤਾ ਨਹੀਂ ਜਗਦੀਸ਼ ਸਿੰਘ ਵਰਿਆਮ ਨੇ ਨਾਮਧਾਰੀ ਪੰਥ ਤੋਂ 'ਬਾਹਰਲੇ' ਹੋਰ ਕਿੰਨਿਆਂ ਨੂੰ ਆਪਣੇ 'ਅੰਦਰਲੇ' ਬਣਾ ਲਿਆ। ਪੰਜਾਬੀ ਦੇ ਵੱਡੇ ਤੋਂ ਵੱਡੇ ਸਾਹਿਤਕਾਰ ਨੂੰ 'ਵਰਿਆਮ' ਬਾਕਾਇਦਾ ਪਹੁੰਚਦਾ ਸੀ ਤੇ ਉਨ੍ਹਾਂ ਸਭਨਾਂ ਦਾ 'ਵਰਿਆਮ' ਨੂੰ ਸਦਾ ਕਲਮੀ ਸਹਿਯੋਗ ਵੀ ਮਿਲਦਾ ਰਿਹਾ। ਇਨ੍ਹਾਂ ਸਭਨਾਂ ਵੱਡੇ ਨਾਵਾਂ ਦੇ ਵੇਰਵੇ ਤੁਹਾਨੂੰ ਤਤਕਰਾ-ਸੂਚੀ ਵਿਚੋਂ ਮਿਲ ਜਾਣਗੇ।

ਜਿਥੋਂ ਤੱਕ ਜਗਦੀਸ਼ ਸਿੰਘ ਵਰਿਆਮ ਤੇ ਮੇਰੀ ਰਿਸ਼ਤਗੀ ਦਾ ਸੰਬੰਧ ਹੈ, ਇਸ ਬਾਰੇ ਮੈਂ ਕਦੀ ਲਿਖਿਆ ਸੀ, "ਜਗਦੀਸ਼ ਸਿੰਘ ਨਾਲ ਮੇਰਾ ਪਹਿਲੀ ਨਜ਼ਰ ਦਾ ਪ੍ਰੇਮ ਹੈ ਤੇ ਇਹ ਉਦੋਂ ਤੋਂ ਹੈ ਜਦੋਂ ਉਹ ਅਜੇ 'ਵਰਿਆਮ' ਨਹੀਂ ਸੀ ਹੁੰਦਾ। ਅੱਠਵੇਂ ਦਹਾਕੇ

ਦੇ ਪਹਿਲੇ ਅੱਧ ਵਿਚ ਕਿਸੇ ਸਾਲ, ਕਿਸੇ ਸਾਹਿਤਕ ਕਾਨਫ਼ਰੰਸ ਦੇ ਮੌਕੇ 'ਤੇ ਉਹ ਮੈਨੂੰ ਦੇਸ਼ ਭਗਤ ਯਾਦਗਾਰ ਹਾਲ ਵਿਚ ਮਿਲਿਆ। ਘੱਟ ਲੰਮੀ ਦਾੜ੍ਹੀ ਕਾਲੇ ਰੰਗ ਦੀ, ਸਫ਼ੈਦ ਨਾਮਧਾਰੀ ਬਸਤਰ, ਐਨਕਾਂ ਦੇ ਪਿੱਛੇ ਬੁੱਲ੍ਹਾਂ ਵਾਂਗ ਹੀ ਮੁਸਕਰਾਉਂਦੀਆਂ ਅੱਖਾਂ। ਬਸ ਏਨਾ ਕੁ ਹੀ ਯਾਦ ਹੈ। ਇਕ ਦੂਜੇ ਦੀ ਖੈਰ-ਸੁੱਖ ਪੁੱਛੀ ਹੋਵੇਗੀ ਤੇ ਬੱਸ; ਪਰ ਮਿਲਦਿਆਂ ਹੀ ਮੈਨੂੰ ਲੱਗਾ ਸੀ, 'ਇਹ ਬੰਦਾ ਆਪਣਾ ਹੈ'।

ਉਨ੍ਹੀਂ ਦਿਨੀਂ ਮੈਂ ਆਪਣੇ ਪਿੰਡ ਹੀ ਹੁੰਦਾ ਸਾਂ ਜਦੋਂ ਡਾਕ ਰਾਹੀਂ 'ਵਰਿਆਮ' ਦਾ ਪਹਿਲਾ ਅੰਕ ਮੈਨੂੰ ਮਿਲਿਆ ਤੇ ਫਿਰ ਕਦੀ ਨਾਗਾ ਨਾ ਪਿਆ। 'ਵਰਿਆਮ' ਹਰ ਮਹੀਨੇ ਮੇਰੇ ਦਰਵਾਜ਼ੇ 'ਤੇ ਦਸਤਕ ਦੇ ਦਿੰਦਾ। ਫਿਰ ਮੈਂ ਜਲੰਧਰ ਆ ਗਿਆ ਤੇ ਜਗਦੀਸ਼ ਸਿੰਘ ਵਰਿਆਮ ਤੇ ਵਰਿਆਮ ਸਿੰਘ ਸੰਧੂ 'ਇਕ-ਮਿਕ' ਹੋ ਗਏ। ਕੋਈ ਸਾਹਿਤਕ, ਸਮਾਜਿਕ ਤੇ ਪਰਿਵਾਰਕ ਸਮਾਗਮ ਅਜਿਹਾ ਨਹੀਂ ਸੀ ਹੁੰਦਾ ਜਿਥੇ ਅਸੀਂ ਦੋਵੇਂ ਇਕੱਠੇ ਨਾ ਹੋਈਏ। ਇਕ ਦੂਜੇ ਦੇ ਅੰਗ-ਸੰਗ ਨਾ ਹੋਈਏ। ਇਸ ਪ੍ਰਥਾਇ ਗੁਰਬਚਨ ਸਿੰਘ ਭੁੱਲਰ ਦੀ ਮਜ਼ਾਹੀਆ ਪਰ ਬਹੁਤ ਹੀ ਸਾਰਥਕ ਟਿੱਪਣੀ ਵਾਚਣੀ ਦਿਲਚਸਪ ਹੋਵੇਗੀ—

"ਵਰਿਆਮ ਸਿੰਘ ਸੰਧੂ ਦਾ 'ਵਰਿਆਮ' ਮਾਸਕ ਅਤੇ ਜਗਦੀਸ਼ ਸਿੰਘ ਵਰਿਆਮ ਨਾਲ ਬਹੁਤ ਪਿਆਰਾ ਸੰਬੰਧ ਹੈ। ਅਜਿਹੇ ਸੰਬੰਧਾਂ ਬਾਰੇ ਪੰਜਾਬੀ ਵਿਚ ਇਕ ਕਹਾਵਤ ਹੈ ਜੋ ਇਸ ਸਮੇਂ ਮੇਰੇ ਮਨੋਂ ਉਤਰ ਗਈ ਹੈ ਅਤੇ ਕਾਹਲੀ ਵਿਚ ਯਾਦ ਨਹੀਂ ਆ ਰਹੀ। ਉਸ ਕਹਾਵਤ ਅਨੁਸਾਰ, ਪਤਾ ਨਹੀਂ ਕਿਸੇ ਨੂੰ ਪਤਾ ਨਹੀਂ ਕੌਣ ਸੌ ਵਲ-ਫੇਰ ਪਾ ਕੇ ਆ ਮਿਲਦਾ ਹੈ। ਇਨ੍ਹਾਂ ਸਾਰੇ ਵਰਿਆਮਾਂ ਦਾ ਮਿਲਨ ਅਜਿਹਾ ਹੀ ਹੈ। ਇਸ ਨੂੰ ਅੰਗਰੇਜ਼ੀ ਵਾਲੇ 'ਮੇਡ ਫਾਰ ਈਚ ਅਦਰ' ਆਖਦੇ ਹਨ, ਇਕ ਦੂਜੇ ਲਈ ਜਿਊਣ ਵਾਲੇ।"

ਭੁੱਲਰ ਨੇ ਬਿਲਕੁਲ ਸੱਚ ਲਿਖਿਆ ਸੀ। 1993 ਦਾ 'ਵਰਿਆਮ' ਦਾ ਵਰਿਆਮ ਸਿੰਘ ਸੰਧੂ ਅੰਕ ਪ੍ਰਕਾਸ਼ਤ ਕਰਨ ਮੌਕੇ ਜਗਦੀਸ਼ ਸਿੰਘ ਨੇ ਮੈਨੂੰ 'ਨਗੀਨਾ ਯਾਰ' ਕਹਿ ਕੇ ਵਡਿਆਇਆ ਤੇ ਇਕ ਰਹੱਸ ਦੀ ਗੱਲ ਲਿਖੀ ਸੀ।

"ਅਠਾਰਾਂ ਸਾਲ ਪਹਿਲਾਂ 'ਵਰਿਆਮ' ਰਸਾਲੇ ਦਾ ਜਨਮ ਹੋਇਆ। ਐਮਰਜੈਂਸੀ ਵਿਚ ਹਰ ਲਿਖਤ ਸੈਂਸਰ ਤੋਂ ਪਾਸ ਕਰਾਉਣੀ ਪੈਂਦੀ ਸੀ। ਇਕ ਦਿਨ ਇਕ ਦੋਸਤ ਸੈਂਸਰ ਅਧਿਕਾਰੀ ਨੇ ਪਤੇ ਦੀ ਗੱਲ ਸਮਝਾਈ, ਤੁਸੀਂ ਭਲੇ ਆਦਮੀ ਹੋ। ਤੱਤ ਦੀ ਗੱਲ ਮੈਂ ਤੁਹਾਨੂੰ ਦੱਸ ਦਿਆਂ। ਵਰਿਆਮ ਸੰਧੂ ਤੇ ਇਕ ਦੋ ਹੋਰ ਬੰਦਿਆਂ ਨੂੰ ਨਾ ਛਾਪੋ। ਅਸੀਂ ਇਹ ਹੀ ਕੱਟਾਂਗੇ। ਉਸ ਵੇਲੇ ਵਰਿਆਮ ਸਿੰਘ ਸੰਧੂ ਨੂੰ ਅਸੀਂ ਜਾਣਦੇ ਤੱਕ ਨਹੀਂ ਸਾਂ। ਅੱਜ ਓਸੇ ਵਰਿਆਮ ਮਾਸਕ ਪੱਤਰ ਦੇ ਉਨ੍ਹੀਵੇਂ ਸਾਲ ਦਾ ਪਹਿਲਾ ਅੰਕ 'ਵਰਿਆਮ ਸਿੰਘ ਸੰਧੂ ਅੰਕ' ਛਪਿਆ ਹੈ। ਇਹ ਬਹੁਤ ਅਰਥ ਭਰਪੂਰ ਗੱਲ ਹੈ।"

ਤੁਹਾਨੂੰ ਵੀ ਨਹੀਂ ਲੱਗਦਾ ਕਿ ਇਹ ਭੁੱਲਰ ਵਾਲੀ ਸਾਡੇ ਦੋਵਾਂ ਦੇ ਸੌ ਵਲ-ਫੇਰ ਪਾ ਕੇ ਮਿਲਣ ਤੇ 'ਮੇਡ ਫਾਰ ਈਚ ਅਦਰ' ਜਾਂ ਇਕ ਦੂਜੇ ਲਈ ਜਿਊਣ ਵਾਲੇ ਦੀ ਸੱਚਾਈ ਦਾ ਪ੍ਰਮਾਣ ਹੈ। ਮੇਰੇ ਮੁਹੱਬਤੀ ਸੰਬੰਧ ਪੰਜਾਬੀ ਦੇ ਦੋ ਹੀ ਪਰਚਿਆਂ ਨਾਲ ਰਹੇ ਹਨ। ਮੇਰੀਆਂ ਕਹਾਣੀਆਂ 'ਸਿਰਜਣਾ' ਵਿਚ ਛਪਦੀਆਂ ਰਹੀਆਂ ਤੇ ਮੇਰੀ ਵਾਰਤਕ 'ਵਰਿਆਮ' ਵਿਚ ਛਪਦੀ ਰਹੀ। ਮੇਰਾ ਸਫ਼ਰਨਾਮਾ 'ਪਰਦੇਸੀ ਪੰਜਾਬ', ਸਾਹਿਤਕ ਸ੍ਵੈ-ਜੀਵਨੀ ਅਤੇ ਸ੍ਵੈ-ਜੀਵਨੀ 'ਗੁਫ਼ਾ ਵਿਚਲੀ ਉਡਾਣ' 'ਵਰਿਆਮ' ਵਿਚ ਲੜੀਵਾਰ ਛਪੀਆਂ। ਇਸ ਤੋਂ ਇਲਾਵਾ ਮੈਂ ਹੋਰ ਅਨੇਕਾਂ ਲਿਖਤਾਂ ਵਰਿਆਮ ਲਈ ਲਿਖੀਆਂ।

ਆਪਣੇ ਦੋਵਾਂ ਦੀ ਰਿਸ਼ਤਗੀ ਬਾਰੇ ਜ਼ਿਕਰ ਕਰਨਾ ਇਸ ਲਈ ਮੁਨਾਸਬ ਸਮਝਿਆ ਗਿਆ ਤਾਂ ਕਿ ਦੱਸਿਆ ਜਾ ਸਕੇ ਕਿ ਮੈਂ ਅਤੇ 'ਵਰਿਆਮ' ਇਕ ਦੂਜੇ ਨਾਲ ਧੁਰ ਅੰਦਰੋਂ ਲਗਾਤਾਰ ਜੁੜ ਰਹੇ ਹਾਂ ਤੇ ਇਕ ਦੂਜੇ ਨੂੰ ਭਲੀਭਾਂਤ ਸਮਝਦੇ ਸਾਂ।

ਕਿਸੇ ਪਰਚੇ ਦੀ ਪਛਾਣ ਉਹਦੇ ਵਿਚ ਛਪਦੇ ਲੇਖਕਾਂ ਤੇ ਲਿਖਤਾਂ ਤੋਂ ਹੁੰਦੀ ਹੈ। ਜ਼ਾਹਿਰ ਹੈ ਇਨ੍ਹਾਂ ਲੇਖਕਾਂ ਜਾਂ ਲਿਖਤਾਂ ਦੀ ਚੋਣ ਪਿੱਛੇ ਸੰਪਾਦਕ ਦਾ ਨਜ਼ਰੀਆ ਕਾਰਜਸ਼ੀਲ ਹੁੰਦਾ ਹੈ। ਇਹ ਚੋਣ ਕਰਦੇ ਸਮੇਂ ਸੰਪਾਦਕੀ ਨਜ਼ਰੀਆ ਅਛੋਪਲਾ ਤੇ ਓਹਲੇ ਵਿਚ ਹੁੰਦਾ ਹੈ। ਪਰ ਸੰਪਾਦਕੀ ਲਿਖਤਾਂ ਵਿਚ ਇਹ ਨਜ਼ਰੀਆ ਜ਼ਾਹਿਰਾ ਰੂਪ ਵਿਚ ਹਾਜ਼ਰ ਹੁੰਦਾ ਹੈ। ਜਗਦੀਸ਼ ਸਿੰਘ ਦੇ ਲਿਖੇ ਸੰਪਾਦਕੀਆਂ ਵਿਚ ਉਹਦੀ ਤੀਖਣ ਸੂਝ, ਮਸਲਿਆਂ ਨੂੰ ਘੋਖਣ ਵਾਲੀ ਬਰੀਕ ਵਿਸ਼ਲੇਸ਼ਣੀ ਨਜ਼ਰ, ਬਿਨਾਂ ਕਿਸੇ ਉਲਾਰ ਅਤੇ ਉਤੇਜਨਾ ਦੇ ਸਹਿਜ, ਸੰਤੁਲਨ, ਸੰਜਮ ਤੇ ਪੂਰੇ ਠਰ੍ਹੰਮੇ ਨਾਲ ਆਪਣਾ ਬੇਬਾਕ ਮੱਤ ਪੇਸ਼ ਕਰਨ ਦੀ ਦਲੇਰੀ ਦਾ ਮੁਜ਼ਾਹਰਾ ਹੁੰਦਾ ਰਿਹਾ ਹੈ। ਵਰਿਆਮ ਦੇ ਛਪਣ ਕਾਲ ਵਿਚ ਪੰਜਾਬ ਬੜੇ ਵੱਡੇ ਇਤਿਹਾਸਕ ਹਾਦਸਿਆਂ ਵਿਚੋਂ ਗੁਜ਼ਰਿਆ। ਜਿਵੇਂ ਜ਼ਿਕਰ ਆ ਚੁੱਕਾ ਹੈ ਕਿ 'ਵਰਿਆਮ' ਦੇ ਜਨਮ ਲੈਂਦੇ ਸਾਰ ਹੀ ਐਮਰਜੈਂਸੀ ਲੱਗ ਗਈ। ਬਾਅਦ ਵਿਚ ਨਿਰੰਕਾਰੀ ਕਾਂਡ, ਆਪ੍ਰੇਸ਼ਨ ਬਲੂ ਸਟਾਰ, ਦਿੱਲੀ ਵਿਚ ਸਿੱਖਾਂ ਦਾ ਕਤਲੇਆਮ, ਆਪ੍ਰੇਸ਼ਨ ਬਲੈਕ ਥੰਡਰ, ਦੋ-ਧਿਰੀ ਦਹਿਸ਼ਤ ਦੀ ਚੱਕੀ ਵਿਚ ਪਿਸਦਾ ਪੰਜਾਬ। ਜਗਦੀਸ਼ ਸਿੰਘ ਨੇ ਇਨ੍ਹਾਂ ਸਭਨਾਂ ਤਤਕਾਲੀ ਮਸਲਿਆਂ ਬਾਰੇ ਲਿਖਿਆ। ਉਹਦੀ ਲਿਖਤ ਵਿਚ 'ਤਤੁ ਬੀਚਾਰੁ ਕਹੈ ਜਨ ਸਾਚਾ॥' ਵਾਲੀ ਸਦਾਕਤ ਵੀ ਹੁੰਦੀ ਅਤੇ 'ਸਚੁ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥' ਵਾਲੀ ਜ਼ਿੰਮੇਵਾਰੀ ਵੀ। ਉਨ੍ਹਾਂ ਉਲਾਰ ਤੇ ਉਤੇਜਨਾ ਭਰੇ ਸਮਿਆਂ ਵਿਚ ਆਪਣੀ ਗੱਲ ਏਨੇ ਸਹਿਜ ਨਾਲ ਉਹੋ ਲੇਖਕ ਕਰ ਸਕਦਾ ਹੈ ਜਿਸ ਕੋਲ ਸ਼ਬਦਾਂ ਦੇ ਸੁਹਜ ਦੀ ਸੋਝੀ ਹੋਵੇ ਤੇ ਉਨ੍ਹਾਂ ਨੂੰ ਥਾਂ ਸਿਰ ਜੋੜਨ-ਬੀੜਨ ਦਾ ਹੁਨਰ ਵੀ ਹੋਵੇ। ਅਜਿਹਾ ਹੁਨਰ ਜੋ ਪਾਠਕ ਦੇ ਅੰਦਰ ਰੌਸ਼ਨੀ ਦੀ ਕਿਰਨ ਵੀ ਬੀਜੇ ਤੇ ਸੰਬੰਧਤ ਮਸਲੇ ਬਾਰੇ ਉਹਦੀ ਖਿਲਰੀ ਸਮਝ ਨੂੰ ਸੰਗਠਤ ਤੇ ਇਕਸੁਰ ਵੀ ਕਰ ਦੇਵੇ।

ਜਗਦੀਸ਼ ਸਿੰਘ ਨੇ 'ਵਰਿਆਮ' ਦੇ ਪ੍ਰਵੇਸ਼ ਅੰਕ (ਨਵੰਬਰ 1975) ਵਿਚ ਛਾਪੇ ਐਲਾਨ-ਨਾਮੇ ਵਿਚ ਕਿਹਾ ਸੀ, "ਸਾਡਾ ਯਤਨ ਹੋਵੇਗਾ ਕਿ ਅਸੀਂ ਨਰੋਏ ਸਾਹਿਤ ਰਾਹੀਂ ਪੰਜਾਬੀ ਬੋਲੀ ਤੇ ਲੋਕਾਂ ਦੀ ਸੇਵਾ ਕਰ ਸਕੀਏ। ਧਰਮ, ਸਾਹਿਤ, ਗਿਆਨ, ਵਿਗਿਆਨ, ਸਭਿਆਚਾਰ ਦੇ ਨਾਲ-ਨਾਲ ਦੇਸ਼ ਵਿਦੇਸ਼ ਬਾਰੇ ਹੋਰ ਜਾਣਕਾਰੀ ਦੇਣ ਦਾ ਯਤਨ ਕਰਾਂਗੇ। ਸੌੜੀ ਪਾਰਟੀਬਾਜ਼ੀ, ਧੜੇਬੰਦੀ, ਫਿਰਕੇਦਾਰੀ ਤੋਂ ਨਿਰਲੇਪ ਰਹਿੰਦਿਆਂ ਹੋਇਆਂ ਵਰਿਆਮ ਆਪਣਾ ਅਗਾਂਹਵਧੂ ਦ੍ਰਿਸ਼ਟੀਕੋਣ ਰੱਖੇਗਾ।"

ਤੇ ਆਪਣੇ ਅੰਤਲੇ ਸਾਹਾਂ ਤਕ ਜਗਦੀਸ਼ ਸਿੰਘ ਨੇ ਆਪਣੇ ਬੋਲ ਪੁਗਾਏ। ਜੋ ਕਿਹਾ ਸੀ, ਕਰ ਕੇ ਵਿਖਾਇਆ। ਅਜਿਹਾ ਕੋਈ ਮਨ, ਬਚਨ ਤੇ ਕਰਮ ਦਾ ਸੂਰਾ ਹੀ ਕਰ ਸਕਦਾ ਹੈ। ਉਹ ਸਦਾ ਖਰੀ ਤੇ ਸੁੱਚੀ ਗੱਲ ਕਰਦਾ ਪਰ ਨਾ ਉਹਦੇ ਵਿਹਾਰ ਵਿਚ, ਨਾ ਬੋਲਾਂ ਵਿਚ ਤੇ ਨਾ ਹੀ ਲਿਖਤ ਵਿਚ ਕਦੀ ਕੜਵਾਹਟ ਜਾਂ ਗੁੱਸਾ ਨਜ਼ਰ ਆਇਆ। ਨਾ ਉਹ ਕਿਸੇ ਸਾਹਿਤਕ ਜਾਂ ਸਭਿਆਚਾਰਕ ਗੁੱਟ ਦਾ ਹਿੱਸਾ ਬਣਿਆ। ਉਹ ਸਰਬਸਾਂਝਾ ਬੰਦਾ ਸੀ। ਸਾਰਿਆਂ ਦਾ ਆਪਣਾ। ਇਸ ਕਰਕੇ ਮੈਂ ਕਦੀ ਉਹਨੂੰ 'ਰੱਬ ਵਰਗਾ ਬੰਦਾ' ਆਖ ਕੇ ਵਡਿਆਇਆ ਸੀ। ਇਹ ਕੋਈ ਅਤਿਕਥਨੀ ਨਹੀਂ ਸੀ। ਇਹ ਲਕਬ ਉਹਦੇ ਲਈ ਤਦ ਵਰਤਿਆ ਗਿਆ ਜਦ ਮੈਂ ਮਹਿਸੂਸ ਕੀਤਾ ਕਿ ਭਾਵੇਂ ਮੈਂ ਸਮਝਦਾ ਹਾਂ ਕਿ ਮੈਂ ਜਗਦੀਸ਼ ਸਿੰਘ ਦੇ ਸਭ ਤੋਂ ਨਜ਼ਦੀਕ ਹਾਂ, ਪਰ ਜਦ ਦੂਜਿਆਂ ਬਾਰੇ ਸੋਚਦਾ ਤਾਂ ਲੱਗਦਾ ਕਿ ਮੇਰੇ ਵਰਗੇ ਤਾਂ ਹੋਰ ਵੀ ਕਈ ਜਣੇ ਸਨ ਜਿਹੜੇ ਮੇਰੇ ਜਿੰਨੇ ਮਾਣ ਨਾਲ ਉਹਨੂੰ ਸਭ ਤੋਂ ਵੱਧ ਆਪਣਾ ਸਮਝਣ ਦਾ ਦਾਅਵਾ ਕਰਦੇ ਸਨ। ਇਹੋ ਹੀ 'ਰੱਬੀ ਲੱਛਣ' ਸੀ ਉਸਦਾ। ਉਹ ਸਭ ਦਾ ਹੀ ਸਭ ਤੋਂ ਪਿਆਰਾ 'ਉਸਦਾ ਆਪਣਾ' ਸੀ। ਉਹਦੀ ਏਸੇ ਮਿਕਨਾਤੀਸੀ ਸ਼ਖ਼ਸੀਅਤ ਨੇ ਪਤਾ ਨਹੀਂ ਸਾਹਿਤ ਤੇ ਸੰਗੀਤ ਜਗਤ ਦੀਆਂ ਕਿੰਨੀਆਂ ਨਾਮਵਰ ਹਸਤੀਆਂ ਨੂੰ ਆਪਣੇ ਵੱਲ ਖਿੱਚ ਲਿਆ ਸੀ ਤੇ ਜਿਨ੍ਹਾਂ ਦੀਆਂ ਸਮੇਂ ਸਮੇਂ 'ਵਰਿਆਮ' ਵਿਚ ਪ੍ਰਕਾਸ਼ਿਤ ਹੁੰਦੀਆਂ ਰਹੀਆਂ ਲਿਖਤਾਂ 'ਵਰਿਆਮ' ਦੀ ਸ਼ਾਨ ਬਣਦੀਆਂ ਰਹੀਆਂ।

ਜਗਦੀਸ਼ ਸਿੰਘ ਕੋਲ ਜਿੱਥੇ ਤਤਕਾਲੀ ਸਮਾਜਿਕ ਤੇ ਰਾਜਸੀ ਮਸਲਿਆਂ ਬਾਰੇ ਲਿਖਣ ਵਾਲੀ ਬਿਬੇਕ ਬੁੱਧ ਸੀ, ਓਥੇ ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ, ਉਸ ਨੂੰ ਗੱਲ ਕਹਿਣ ਦਾ ਹੁਨਰ ਵੀ ਬਾਖ਼ੂਬੀ ਆਉਂਦਾ ਸੀ। ਉਸ ਨੂੰ ਸਿਰਜਣਾਤਮਕ ਵਾਰਤਕ ਲਿਖਣ ਦਾ ਕਮਾਲ ਹਾਸਲ ਸੀ। ਕਦੀ ਕੁਲਵੰਤ ਸਿੰਘ ਵਿਰਕ ਨੇ ਜਗਜੀਤ ਸਿੰਘ ਆਨੰਦ ਬਾਰੇ ਲਿਖਿਆ ਸੀ ਕਿ ਤੇਰੀ ਪੱਤਰਕਾਰੀ ਵੀ ਛੁਹਲੇ ਪੈਰੀਂ ਲਿਖਿਆ ਸਾਹਿਤ ਹੀ ਹੁੰਦੀ ਹੈ। ਇਹੋ ਗੱਲ ਜਗਦੀਸ਼ ਸਿੰਘ 'ਤੇ ਵੀ ਪੂਰੀ ਤਰ੍ਹਾਂ ਢੁੱਕਦੀ ਹੈ। ਉਸਨੇ ਜੇ ਨਿੱਠ ਕੇ ਸਿਰਜਣਾਤਮਕ ਵਾਰਤਕ ਲਿਖਣ ਲਈ ਵਿਹਲ ਕੱਢੀ ਹੁੰਦੀ ਤਾਂ ਉਹ ਨਿਸਚੈ ਹੀ ਪੰਜਾਬੀ ਦੇ ਚੋਟੀ ਦੇ ਵਾਰਤਕ ਲੇਖਕਾਂ ਵਿਚ ਸ਼ਾਮਲ ਹੁੰਦਾ। ਉਹਨੇ ਨਾਮਧਾਰੀ ਇਤਿਹਾਸ ਬਾਰੇ ਲਿਖਿਆ। ਆਪਣੀਆਂ ਯਾਤਰਾਵਾਂ ਦਾ ਬਿਆਨ

ਲਿਖਿਆ। ਸੰਪਰਕ ਵਿਚ ਆਏ ਕੁਝ ਵਿਅਕਤੀਆਂ ਦੇ ਅਜਿਹੇ ਸ਼ਬਦ-ਚਿੱਤਰ ਲਿਖੇ ਨੇ ਕਿ ਪੜ੍ਹਨ ਵਾਲੇ ਅਸ਼-ਅਸ਼ ਕਰ ਉੱਠੇ। ਮੇਰੇ ਕਹਿਣ 'ਤੇ ਉਹਨੇ ਆਪਣੀ ਸ੍ਵੈ-ਜੀਵਨੀ ਦਾ ਪਹਿਲਾ ਭਾਗ 'ਖਿੱਲਰੇ ਪੱਤਰੇ' ਲਿਖਿਆ ਤਾਂ ਉਹਦੀ ਪ੍ਰਤਿਭਾ ਦੇ ਅਨੋਖੇ ਦੀਦਾਰ ਹੋਏ। ਦੇਸ਼ ਵੰਡ ਵੇਲੇ ਆਬਾਦੀ ਦੇ ਤਬਾਦਲੇ ਸਮੇਂ ਹੋਈ ਮਾਰ-ਕੁੱਟ ਦੇ ਅਨੇਕਾਂ ਬਿਰਤਾਂਤ ਮਿਲਦੇ ਹਨ। ਪਰ ਜਗਦੀਸ਼ ਸਿੰਘ ਦੀ ਲਿਖਤ ਇਨ੍ਹਾਂ ਸਭ ਲਿਖਤਾਂ ਨਾਲੋਂ ਵੱਖਰੀ, ਉੱਚੀ ਤੇ ਮਨ ਨੂੰ ਛੂਹਣ ਵਾਲੀ ਹੈ।

ਅਜਿਹਾ ਸੁਥਰਾ ਸਿਰਜਕ ਹੀ ਸੁਥਰੇ ਸਾਹਿਤ ਤੇ ਸਾਹਿਤਕਾਰਾਂ ਦਾ ਕਦਰਦਾਨ ਹੋ ਸਕਦਾ ਹੈ। ਇਸੇ ਕਦਰਦਾਨੀ ਵਿਚੋਂ ਹੀ ਉਸਨੇ ਪੰਜਾਬੀ ਦੇ ਨਾਮਵਰ ਸਾਹਿਤਕਾਰਾਂ ਬਾਰੇ 'ਵਰਿਆਮ' ਦੇ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤੇ। ਇਨ੍ਹਾਂ ਵਿਚੋਂ ਗੁਰਬਖਸ਼ ਸਿੰਘ, ਪ੍ਰੋ. ਮੋਹਨ ਸਿੰਘ, ਸ. ਸ. ਮੀਸ਼ਾ, ਤਰਨ ਸਿੰਘ ਵਹਿਮੀ, ਗੁਰਬਖਸ਼ ਸਿੰਘ ਬੰਨੋਆਣਾ ਤੇ ਵਰਿਆਮ ਸਿੰਘ ਸੰਧੂ ਬਾਰੇ ਪ੍ਰਕਾਸ਼ਿਤ ਕੀਤੇ ਗਏ ਵਿਸ਼ੇਸ਼ ਅੰਕਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਇਹ ਅੰਕ ਬੜੀ ਮਿਹਨਤ ਨਾਲ ਤਿਆਰ ਕੀਤੇ ਗਏ ਅਤੇ ਇਨ੍ਹਾਂ ਸਾਹਿਤਕਾਰਾਂ ਬਾਰੇ ਚੋਟੀ ਦੇ ਵਿਦਵਾਨਾਂ ਕੋਲੋਂ ਉਨ੍ਹਾਂ ਦੇ ਸਾਹਿਤ ਤੇ ਸ਼ਖ਼ਸੀਅਤ ਬਾਰੇ ਯਾਦਗਾਰੀ ਲੇਖ ਲਿਖਵਾਏ ਗਏ। ਅੱਜ ਵੀ ਖੋਜਾਰਥੀਆਂ ਵਾਸਤੇ ਇਨ੍ਹਾਂ ਅੰਕਾਂ ਦੀ ਸਾਮੱਗਰੀ ਹਵਾਲਾ-ਸਾਮੱਗਰੀ ਵਜੋਂ ਵਰਤੀ ਜਾ ਸਕਦੀ ਹੈ। ਕੇਵਲ ਸਾਹਿਤਕਾਰਾਂ ਬਾਰੇ ਹੀ ਨਹੀਂ, ਸਾਡੇ ਜੀਵਨ ਨਾਲ ਜੁੜੇ ਹੋਰ ਕਈ ਮਹੱਤਵਪੂਰਨ ਪਹਿਲੂਆਂ ਬਾਰੇ ਵੀ 'ਵਰਿਆਮ' ਨੇ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤੇ ਸਨ। ਇਸ ਵੇਲੇ ਮੇਰੀ ਯਾਦ ਵਿਚ 'ਵਰਿਆਮ' ਵੱਲੋਂ ਪ੍ਰਕਾਸ਼ਿਤ 'ਵਾਤਾਵਰਣ' ਅੰਕ ਲਿਸ਼ਕ ਉੱਠਿਆ ਹੈ।

'ਵਰਿਆਮ' ਦੀ ਇਹ ਵਿਸ਼ੇਸ਼ਤਾ ਰਹੀ ਹੈ ਕਿ ਇਸ ਵਿਚ ਜੀਵਨ ਦੇ ਹਰੇਕ ਖੇਤਰ ਨਾਲ ਸੰਬੰਧਤ ਸਾਮੱਗਰੀ ਛਪੀ ਹੋਈ ਮਿਲ ਜਾਂਦੀ ਹੈ। ਜੀਵਨੀਆਂ, ਸ੍ਵੈ-ਜੀਵਨੀਆਂ, ਸਫ਼ਰਨਾਮੇ, ਆਲੋਚਨਾ, ਸਾਹਿਤਕ ਇਤਿਹਾਸਕਾਰੀ ਨਾਲ ਜੁੜੀਆਂ ਯਾਦਗਾਰੀ ਲਿਖਤਾਂ ਵਰਿਆਮ ਦੇ ਪੰਨਿਆਂ 'ਤੇ ਸਾਹ ਲੈਂਦੀਆਂ ਸੁਣਾਈ ਦਿੰਦੀਆਂ ਹਨ। ਜਗਦੀਸ਼ ਸਿੰਘ ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਨਾਲ ਤੇ ਉਨ੍ਹਾਂ ਦੀਆਂ ਗਤੀਵਿਧੀਆਂ ਨਾਲ ਲਗਾਤਾਰ ਜੁੜਿਆ ਰਿਹਾ। ਪੰਜਾਬੀ ਲੇਖਕ ਸਭਾ ਦਾ ਪ੍ਰਧਾਨ ਹੋਣ ਦੇ ਨਾਤੇ ਉਹ ਜਲੰਧਰ ਵਿਚ ਅਜਿਹੇ ਇਤਿਹਾਸਕ ਸਾਹਿਤਕ ਸਮਾਗਮਾਂ ਦਾ ਪ੍ਰਬੰਧਕ ਤੇ ਪ੍ਰੇਰਕ ਹੋ ਨਿਬੜਿਆ, ਜਿਹੋ ਜਿਹੇ ਸਮਾਗਮ ਵੱਡੀਆਂ ਵੱਡੀਆਂ ਯੂਨੀਵਰਸਿਟੀਆਂ ਹੀ ਕਰਵਾ ਸਕਦੀਆਂ ਨੇ। ਇਨ੍ਹਾਂ ਵਿਚੋਂ ਜਲੰਧਰ ਵਿਚ ਕਰਵਾਏ ਗਏ ਤਿੰਨ ਕਹਾਣੀ ਉਤਸਵਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ, ਜਿਨ੍ਹਾਂ ਵਿਚ ਹਿੰਦੁਸਤਾਨ ਦੇ ਲਗਭਗ ਸਭ ਨਾਮਵਰ ਕਥਾਕਾਰ ਤੇ ਆਲੋਚਕ ਸ਼ਾਮਲ ਹੁੰਦੇ ਰਹੇ ਅਤੇ ਇਨ੍ਹਾਂ ਸਮਾਗਮਾਂ ਵਿਚ ਹੋਈ ਚਰਚਾ ਨੇ ਪੰਜਾਬੀ ਕਹਾਣੀ ਦੇ ਇਤਿਹਾਸ ਨੂੰ ਨਵੀਂ ਦਿਸ਼ਾ ਤੇ ਗਤੀ ਦਿੱਤੀ। ਇੰਜ ਹੀ ਨਾਨਕ ਸਿੰਘ ਸ਼ਤਾਬਦੀ ਸਮਾਗਮ ਤੋਂ

ਇਲਾਵਾ ਵੱਡੇ ਲੇਖਕਾਂ ਨਾਲ ਕਰਵਾਈਆਂ ਯਾਦਗਾਰੀ ਮੁਲਾਕਾਤਾਂ ਦਾ ਹਵਾਲਾ ਦਿੱਤਾ ਜਾ ਸਕਦਾ ਹੈ।

ਜਗਦੀਸ਼ ਸਿੰਘ ਦੇ ਖ਼ੁਦ ਸੰਗੀਤਕਾਰ ਤੇ ਸੰਗੀਤ ਪ੍ਰੇਮੀ ਹੋਣ ਕਰਕੇ 'ਵਰਿਆਮ' ਵਿਚ ਸੰਗੀਤ ਬਾਰੇ, ਸੰਗੀਤ ਨਾਲ ਜੁੜੀਆਂ ਨਾਮਵਰ ਹਸਤੀਆਂ, ਸੰਗੀਤਕਾਰਾਂ ਤੇ ਸੰਗੀਤ ਸੰਮੇਲਨਾਂ ਬਾਰੇ ਮੁੱਲਵਾਨ ਸਾਮੱਗਰੀ ਛਪਦੀ ਰਹੀ ਹੈ। ਸਿੰਘ ਬੰਧੂ, ਵਰਿੰਦਰ ਕੁਮਾਰ, ਡਾ. ਜੋਗਿੰਦਰ ਬਾਵਰਾ, ਰਾਗੀ ਗੁਰਬਚਨ ਸਿੰਘ ਕੰਵਲ ਆਦਿ ਸੰਗੀਤਕਾਰਾਂ ਦੇ ਲੇਖ ਅਕਸਰ ਹੀ 'ਵਰਿਆਮ' ਵਿਚ ਛਪਦੇ ਰਹੇ ਹਨ। ਇਸ ਤੋਂ ਇਲਾਵਾ ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ, ਪੰਡਤ ਉਂਕਾਰ ਨਾਥ ਠਾਕਰ, ਉਸਤਾਦ ਅਮਜਦ ਅਲੀ ਖਾਂ, ਉਸਤਾਦ ਬਿਸਮਿੱਲਾ ਖਾਂ, ਉਸਤਾਦ ਵਲਾਇਤ ਖਾਂ, ਸਿੰਘ ਬੰਧੂ ਦੇ ਜੀਵਨ ਸਮਾਚਾਰ ਛਪਦੇ ਰਹੇ ਹਨ। ਇੰਜ ਹੀ ਮੱਧਕਾਲੀਨ ਸੰਗੀਤ ਤੋਂ ਲੈ ਕੇ ਆਧੁਨਿਕ ਸੰਗੀਤ, ਸੰਗੀਤ ਨੂੰ ਨਾਰੀ ਦਾ ਯੋਗਦਾਨ, ਧਰੁਵਪਦ ਗਾਇਨ, ਸਾਡੇ ਸੰਗੀਤ ਦਾ ਇਤਿਹਾਸ, ਸੰਗੀਤ ਬਨਾਮ ਘੁੰਗਰੂ, ਲੋਕ ਸੰਗੀਤ, ਤ੍ਰੇਤਾ ਵਾਦਕਾ ਦਾ ਸੰਗੀਤ ਘਰਾਣਾ ਆਦਿ ਮਹੱਤਵਪੂਰਨ ਲੇਖ ਛਪਦੇ ਰਹੇ ਹਨ। ਉਹਦਾ ਹਰਵੱਲਭ ਸੰਗੀਤ ਸੰਮੇਲਨ ਵਾਲਿਆਂ ਨਾਲ ਵੀ ਨੇੜਲਾ ਰਿਸ਼ਤਾ ਸੀ। ਉਸਨੇ ਖ਼ੁਦ ਵੀ ਆਪਣੇ ਉੱਦਮ ਨਾਲ ਜਲੰਧਰ ਵਿਚ ਕਈ ਸੰਗੀਤ ਸੰਮੇਲਨ ਕਰਵਾਏ। 'ਵਰਿਆਮ' ਦੀ ਇਕ ਵਿਸ਼ੇਸ਼ਤਾ ਰਹੀ ਹੈ ਕਿ ਪੰਜਾਬ ਵਿਚ ਹੁੰਦੇ ਜ਼ਿਕਰਯੋਗ ਸਾਹਿਤਕ ਤੇ ਸੰਗੀਤ ਸਮਾਗਮਾਂ ਦੀਆਂ ਰਿਪੋਰਟਾਂ ਹਰੇਕ ਮਹੀਨੇ 'ਵਰਿਆਮ' ਵਿਚ ਛਪਦੀਆਂ ਰਹੀਆਂ ਨੇ। ਬਲੈਕ ਐਂਡ ਵਾਈਟ ਤੇ ਰੰਗੀਨ ਇਹ ਯਾਦਗਾਰੀ ਤਸਵੀਰਾਂ ਵੱਡੀ ਗਿਣਤੀ ਵਿਚ ਵਰਿਆਮ ਦੀ ਪੇਸ਼ਕਾਰੀ ਦਾ ਹਿੱਸਾ ਰਹੀਆਂ। ਨਵੇਂ ਪਾਠਕਾਂ ਨੇ ਜੇ ਪੰਜਾਬ ਦੇ ਪਿਛਲੇ ਚਾਲੀ ਸਾਲ ਦੀਆਂ ਸਾਹਿਤਕ ਤੇ ਸੰਗੀਤ ਗਤੀਵਿਧੀਆਂ ਬਾਰੇ ਜਾਨਣਾ ਹੋਵੇ ਤਾਂ 'ਵਰਿਆਮ' ਉਨ੍ਹਾਂ ਲਈ ਦਸਤਾਵੇਜ਼ੀ ਮਹੱਤਵ ਰੱਖਦਾ ਹੈ। ਸਮੇਂ ਸਮੇਂ ਸੰਸਾਰ ਤਿਆਗਣ ਵਾਲੇ ਸੰਗੀਤਕਾਰਾਂ ਬਾਰੇ ਭਾਵ-ਭਿੰਨੇ ਸ਼ਰਧਾਂਜਲੀ ਲੇਖ ਛਪਦੇ ਰਹੇ। ਤੁਸੀਂ ਉਨ੍ਹਾਂ ਖ਼ਾਸ ਸਮਿਆਂ ਵਿਚ ਜਾ ਕੇ ਉਸ ਵਿਸ਼ੇਸ਼ ਦੌਰ ਦੇ ਸਾਹਿਤਕ ਤੇ ਸਭਿਆਚਾਰਕ ਮਾਹੌਲ ਨੂੰ ਮਹਿਸੂਸ ਕਰ ਸਕਦੇ ਹੋ। ਕਿਹਾ ਜਾ ਸਕਦਾ ਹੈ ਕਿ ਪਿਛਲੀ ਸਦੀ ਦੇ ਪਿਛਲੇਰੇ ਅੱਧ ਤੋਂ ਨਾਮਧਾਰੀ ਪੰਥ ਤੇ ਨਾਮਧਾਰੀ ਸੰਗੀਤ ਬਾਰੇ ਕਿਸੇ ਨੇ ਖੋਜ ਕਰਨੀ ਹੋਵੇ ਤਾਂ ਉਹ 'ਵਰਿਆਮ' ਵਿਚ ਛਪੀਆਂ ਲਿਖਤਾਂ ਨੂੰ ਅੱਖੋਂ ਓਹਲੇ ਕਰ ਹੀ ਨਹੀਂ ਸਕਦਾ।

ਜਗਦੀਸ਼ ਸਿੰਘ ਦੇ ਤੁਰ ਜਾਣ ਨਾਲ ਇਕ ਵਾਰ ਤਾਂ ਲੱਗਾ ਕਿ 'ਵਰਿਆਮ' ਵੀ ਜਗਦੀਸ਼ ਸਿੰਘ ਦੇ ਨਾਲ ਹੀ ਤੁਰ ਜਾਵੇਗਾ। ਪਰ ਉਹਦੀ ਸੁਯੋਗ ਤੇ ਸਿਆਣੀ ਧੀ ਡਾ. ਰਜਵੰਤ ਕੌਰ ਨੇ ਪਿਤਾ ਦੀ ਜਗਾਈ ਜੋਤ ਨੂੰ ਅੱਗੇ ਵੀ ਜਗਾਈ ਰੱਖਣ ਦਾ ਸਿਰੜ ਜਾਰੀ ਰੱਖਿਆ ਹੈ। ਸਾਡੀ ਦੁਆ ਹੈ ਕਿ ਸਾਡੇ ਯਾਰ ਦੇ ਵਿਚਾਰਾਂ ਦੀ ਧੂਣੀ

ਸਦਾ ਧੁਖਦੀ ਰਹੇ। ਉਹਦਾ ਲਾਇਆ ਬੂਟਾ ਹਰਿਆ-ਭਰਿਆ ਰਹੇ।

ਸੈਂਟਰਲ ਯੂਨੀਵਰਸਿਟੀ ਆਫ਼ ਪੰਜਾਬ, ਬਠਿੰਡਾ ਨੇ 'ਵਰਿਆਮ' ਦੇ ਅੰਕਾਂ ਦਾ ਤਤਕਰਾ ਛਾਪ ਕੇ ਵੱਡਾ ਉਦਮ ਕੀਤਾ ਹੈ। ਸਾਹਿਤ, ਸੰਗੀਤ, ਸਭਿਆਚਾਰ ਅਤੇ ਵਿਸ਼ੇਸ਼ ਤੌਰ 'ਤੇ ਨਾਮਧਾਰੀ ਇਤਿਹਾਸ ਦੇ ਵਡਮੁੱਲੇ ਸਰੋਤ ਦੀ ਨਿਸ਼ਾਨਦੇਹੀ ਨੂੰ ਇਕੋ ਥਾਂ ਇਕੱਠਾ ਕਰਕੇ ਨਵੇਂ ਖੋਜਾਰਥੀਆਂ ਲਈ ਸਿੱਧਾ ਰਾਹ ਮੁਹੱਈਆ ਕਰਵਾਇਆ ਹੈ। ਇਸ ਕਾਰਜ ਦੀ ਸਲਾਹੁਤਾ ਕਰਨੀ ਤਾਂ ਬਣਦੀ ਹੀ ਹੈ। ਪ੍ਰੋਫ਼ੈਸਰ (ਡਾ.) ਕੁਲਦੀਪ ਸਿੰਘ ਇਸ ਉਦਮ ਲਈ ਵਧਾਈ ਦੇ ਹੱਕਦਾਰ ਹਨ।

## ਜਗਦੀਸ਼ ਸਿੰਘ ਤੋਂ ਜਗਦੀਸ਼ ਸਿੰਘ 'ਵਰਿਆਮ'

ਮੈਨੂੰ ਮਾਣ ਹੈ ਕਿ ਮੈਂ ਸ. ਜਗਦੀਸ਼ ਸਿੰਘ ਵਰਿਆਮ ਦੀ ਧੀ ਹਾਂ, ਉਨ੍ਹਾਂ ਦੀਆਂ ਤਿੰਨ ਧੀਆਂ ਵਿਚੋਂ ਸਭ ਤੋਂ ਛੋਟੀ ਧੀ, ਜਿਸ ਦੇ ਜਨਮ 'ਤੇ ਸਾਰੇ ਘਰ ਵਿਚ ਸੋਗ ਛਾ ਗਿਆ ਸੀ ਪਰ ਮੇਰੇ ਪਿਤਾ ਸ. ਜਗਦੀਸ਼ ਸਿੰਘ ਵਰਿਆਮ ਨੇ ਮੈਨੂੰ ਘੁੱਟ ਕੇ ਆਪਣੇ ਗਲ ਲਾਇਆ ਅਤੇ ਰੱਬ ਦਾ ਜੀਅ ਜਾਣ ਕੇ ਮੈਨੂੰ ਸਵੀਕਾਰ ਕੀਤਾ ਸੀ।

ਸ਼ਾਇਦ ਇਸੇ ਕਰਕੇ ਮੇਰੇ ਦਾਦਾ ਜੀ, ਜਥੇਦਾਰ ਨੱਥਾ ਸਿੰਘ ਜੀ ਨੇ ਆਪਣੇ ਇਸ ਹੋਣਹਾਰ ਪੁੱਤਰ ਦਾ ਨਾਂ ਵੀ ਰੱਬ ਵਰਗਾ—ਜਗਦੀਸ਼ ਸਿੰਘ ਰੱਖਿਆ ਸੀ। ਉਨ੍ਹਾਂ ਦੀ ਰੀਝ ਸੀ ਕਿ ਉਨ੍ਹਾਂ ਦਾ ਪੁੱਤਰ ਪੜ੍ਹ ਲਿਖ ਕੇ ਸਟੇਜ 'ਤੇ ਚੜ੍ਹ ਕੇ ਬੋਲੇ। ਇਸੇ ਕਰਕੇ ਉਨ੍ਹਾਂ ਨੇ ਆਪਣੇ ਪੁੱਤਰ ਨੂੰ ਤਰਖਾਣਾ ਕੰਮ ਵਿਚ ਨਾ ਪਾ ਕੇ ਪੜ੍ਹਾਇਆ ਲਿਖਾਇਆ ਅਤੇ ਉਸ ਅੰਦਰ ਉੱਤਮ ਗੁਣਾਂ ਦਾ ਸੰਚਾਰ ਕੀਤਾ। ਮੇਰੇ ਪਿਤਾ ਸ. ਜਗਦੀਸ਼ ਸਿੰਘ ਨੇ ਵੀ ਆਪਣੇ ਪਿਤਾ ਜੀ ਦੀ ਰੀਝ ਨੂੰ ਬਹੁਤ ਰੀਝ ਨਾਲ ਪੂਰਾ ਕੀਤਾ। ਚਾਹੇ ਉਹ ਧਾਰਮਿਕ ਸਟੇਜ ਹੋਵੇ, ਸਾਹਿਤਕ, ਸਮਾਜਕ ਜਾਂ ਸੰਗੀਤ ਸੰਬੰਧੀ ਸਟੇਜ ਹੋਵੇ, ਉਹ ਜਿੱਥੇ ਵੀ ਬੋਲੇ, ਉਨ੍ਹਾਂ ਦੀ ਮਿੱਠੀ ਬੋਲ-ਬਾਣੀ ਨੇ ਸਦਾ ਹੀ ਸਰੋਤਿਆਂ ਦਾ ਮਨ ਮੋਹਿਆ ਅਤੇ ਉਹ ਸਹਿਜੇ ਹੀ ਹਜ਼ਾਰਾਂ ਲੋਕਾਂ ਦੇ ਮਨਾਂ ਵਿਚ ਆਪਣਾ ਘਰ ਬਣਾਉਂਦੇ ਗਏ।

ਸੰਨ 1947 ਵਿਚ ਦੇਸ਼ ਵੰਡ ਤੋਂ ਬਾਅਦ ਉਹ ਆਪਣੇ ਪਰਿਵਾਰ ਨਾਲ ਪਿੰਡ 'ਢੇ' (ਜ਼ਿਲ੍ਹਾ ਸਿਆਲਕੋਟ, ਪਾਕਿਸਤਾਨ) ਤੋਂ ਜਲੰਧਰ ਆ ਗਏ। ਇੱਥੇ ਹੀ ਪੜ੍ਹਾਈ ਲਿਖਾਈ, ਨੌਕਰੀ ਅਤੇ ਫੇਰ ਵਿਆਹ ਹੋ ਗਿਆ। ਇੱਥੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਰਖੂ ਅੱਖ ਨੇ ਇਨ੍ਹਾਂ ਨੂੰ ਚੁਣਿਆ, ਭੈਣੀ ਸਾਹਿਬ ਬੁਲਾਇਆ ਅਤੇ ਤਰਾਸ਼ ਕੇ ਹੀਰਾ ਬਣਾ ਦਿੱਤਾ। ਇਨ੍ਹਾਂ ਨੇ ਵੀ ਊਰਜਾ ਸ੍ਰੋਤ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਰਹਿ ਕੇ ਵਾਰਸ਼ਿਕ ਵਿਦਿਅਕ ਸੰਮੇਲਨਾਂ ਵਿਚ ਬਹੁਤ ਹੀ ਤਨਦੇਹੀ ਨਾਲ ਹਿੱਸਾ ਲਿਆ ਅਤੇ ਨਾਮਧਾਰੀ ਵਿਸ਼ਵ ਵਿਦਿਅਕ ਜੱਥੇ ਦੇ ਪ੍ਰਧਾਨ ਵਜੋਂ ਵੀ ਸੇਵਾ ਕਾਰਜ ਕੀਤਾ।

ਜਲੰਧਰ ਵਿਚ ਇਹ ਸਾਹਿਤਕ ਸਮਾਗਮਾਂ ਵਿਚ ਹਿੱਸਾ ਲੈਂਦੇ ਰਹੇ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਜਲੰਧਰ ਦੇ ਸਰਗਰਮ ਕਾਰਜਕਰਤਾ ਵਜੋਂ ਵੀ ਸੇਵਾ ਕਰਦੇ ਰਹੇ। ਇਨ੍ਹਾਂ ਸਾਹਿਤਕ ਸਮਾਗਮਾਂ ਵਿਚ ਵਿਚਰਦਿਆਂ ਇਹ ਖ਼ਿਆਲ ਘਰ ਕਰਦਾ ਗਿਆ

ਕਿ ਉਹ ਵੀ ਇਕ ਪਰਚਾ ਕੱਢਣ, ਜਿਸਦਾ ਮਕਸਦ ਨਾਮਧਾਰੀ ਇਤਿਹਾਸ, ਵਿਸ਼ੇਸ਼ ਕਰਕੇ ਆਜ਼ਾਦੀ ਸੰਗਰਾਮ ਵਿਚ ਨਾਮਧਾਰੀਆਂ ਦੇ ਯੋਗਦਾਨ ਨੂੰ ਉਜਾਗਰ ਕੀਤਾ ਜਾਵੇ। ਇਸ ਦੇ ਨਾਲ ਹੀ ਆਪਣੇ ਦੇਸ਼ ਦੇ ਇਤਿਹਾਸ, ਧਰਮ, ਗਿਆਨ, ਵਿਗਿਆਨ ਅਤੇ ਸਭਿਆਚਾਰ ਨੂੰ ਦਰਸਾਉਂਦਾ ਹੋਇਆ ਵਧੀਆ ਤੇ ਨਰੋਆ ਸਾਹਿਤ ਪਾਠਕਾਂ ਨੂੰ ਪੇਸ਼ ਕੀਤਾ ਜਾਵੇ। ਇਸੇ ਉਦੇਸ਼ ਦੀ ਪੂਰਤੀ ਲਈ ਆਪਣੇ ਇਸ਼ਟਦੇਵ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਨਵੰਬਰ 1975 ਵਿਚ 'ਵਰਿਆਮ' ਦਾ ਜਨਮ ਹੋਇਆ ਜਿਸਦਾ ਨਾਮਕਰਣ ਮਲੇਰਕੋਟਲੇ ਦੇ ਸ਼ਹੀਦਾਂ ਵਿਚੋਂ ਇਕ ਸੂਰਬੀਰ ਵਰਿਆਮ ਸਿੰਘ ਦੇ ਨਾਂ 'ਤੇ ਕੀਤਾ ਗਿਆ। ਕੱਦ ਛੋਟਾ ਹੋਣ ਕਰਕੇ ਉਹ ਆਪਣੇ ਪੈਰਾਂ ਹੇਠ ਢੀਮਾਂ ਰੱਖ ਕੇ ਤੋਪ ਦੇ ਬਰਾਬਰ ਦਾ ਹੋ ਗਿਆ ਸੀ ਪਰ ਆਪਣੇ ਦੇਸ਼ ਕੌਮ ਤੋਂ ਜਾਨ ਵਾਰਨ ਤੋਂ ਨਹੀਂ ਹਟਿਆ ਸੀ। ਇਸੇ ਤਰ੍ਹਾਂ ਵਰਿਆਮ ਪਰਚਾ ਵੀ ਅਨੇਕਾਂ ਔਕੜਾਂ ਆਉਣ ਦੇ ਬਾਵਜੂਦ ਵੀ ਕਦੀ ਆਪਣੇ ਲਕਸ਼ ਤੋਂ ਨਹੀਂ ਹਟਿਆ ਅਤੇ ਆਪਣੇ ਉਦੇਸ਼ ਦੀ ਪੂਰਤੀ ਵਾਸਤੇ ਸਦਾ ਹੀ ਮੈਦਾਨ ਵਿਚ ਡਟਿਆ ਰਿਹਾ।

ਇਥੋਂ ਹੀ ਸ਼ੁਰੂ ਹੋਇਆ ਸਿਲਸਿਲਾ ਮਾਸਿਕ ਵਰਿਆਮ ਦਾ, ਜੋ ਕਿ ਲਗਾਤਾਰ ਹਰ ਮਹੀਨੇ ਹਰ ਸਾਲ ਆਪਣਾ ਸਫ਼ਰ ਤੈਅ ਕਰਦਾ ਹੋਇਆ ਬੁਲੰਦੀਆਂ ਨੂੰ ਛੂੰਹਦਾ ਗਿਆ। ਇਹ ਸਭ ਭਾਜੀ (ਅਸੀਂ ਆਪਣੇ ਪਿਤਾ ਨੂੰ ਭਾਜੀ ਹੀ ਕਹਿੰਦੇ ਸਾਂ) ਦੀ ਮਿਹਨਤ, ਸਿਦਕ ਅਤੇ ਸਿਰੜ ਦਾ ਹੀ ਨਤੀਜਾ ਸੀ। ਵਰਿਆਮ ਨੂੰ ਜਾਰੀ ਰੱਖਣ ਦੀ ਲਗਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਸ਼ਰਧਾ ਅਤੇ ਪ੍ਰੀਤ ਹੀ ਵਰਿਆਮ ਨੂੰ ਆਪਣੀ ਮੰਜ਼ਲ ਤਕ ਜਾਣ ਲਈ ਪ੍ਰੇਰਦੀ ਰਹੀ। ਸਤਿਗੁਰੂ ਜੀ ਨੇ ਵੀ ਆਪਣੇ ਸੇਵਕ ਨੂੰ ਉਂਗਲੀ ਫੜ ਕੇ ਤੋਰੀ ਰੱਖਿਆ ਅਤੇ ਕਦੇ ਵੀ ਡੋਲਣ ਨਹੀਂ ਦਿੱਤਾ। ਕਈ ਔਕੜਾਂ ਆਉਣ ਦੇ ਬਾਵਜੂਦ ਵੀ ਵਰਿਆਮ ਜਿਵੇਂ ਕਿਵੇਂ ਹਰ ਮਹੀਨੇ ਦੀ ਪਹਿਲੀ ਦੂਜੀ ਤਰੀਕ ਨੂੰ ਪਾਠਕਾਂ ਦੇ ਬੂਹੇ 'ਤੇ ਦਸਤਕ ਦੇ ਦੇਂਦਾ ਸੀ। ਇਹੀ ਭਾਜੀ ਦੀ ਪ੍ਰਾਪਤੀ ਸੀ ਅਤੇ ਇਹੀ ਸੰਤੁਸ਼ਟੀ ਸੀ। ਆਰਥਿਕ ਤੰਗੀਆਂ ਹੋਣ ਦੇ ਬਾਵਜੂਦ ਵੀ ਉਹ ਬਹੁਤ ਧਨਵਾਨ ਸਨ ਕਿਉਂਕਿ ਉਨ੍ਹਾਂ ਕੋਲ ਸੰਤੋਖ ਦਾ ਬਹੁਤ ਵੱਡਾ ਧਨ ਸੀ। ਉਹ ਹਮੇਸ਼ਾ ਸਤਿਗੁਰੂ ਜੀ ਦੀ ਰਜ਼ਾ ਵਿਚ ਰਹਿ ਕੇ ਸਬਰ ਸੰਤੋਖ ਧੰਨ ਨਾਲ ਆਪਣੇ ਆਪ ਨੂੰ ਰੱਜਿਆ ਪੁੱਜਿਆ ਮਹਿਸੂਸ ਕਰਦੇ ਸਨ।

ਜਦੋਂ ਵਰਿਆਮ ਦੀ ਸਥਾਪਨਾ ਹੋਈ, ਮੈਂ ਉਦੋਂ ਬਹੁਤ ਹੀ ਛੋਟੀ ਸਾਂ। ਜਿਉਂ ਜਿਉਂ ਮੈਂ ਵੱਡੀ ਹੁੰਦੀ ਗਈ ਤਾਂ ਮੈਂ ਵੇਖਿਆ ਕਿ ਸਾਡੇ ਘਰ ਸਾਹਿਤਕਾਰਾਂ ਅਤੇ ਸੰਗੀਤਕਾਰਾਂ ਦਾ ਆਉਣਾ-ਜਾਣਾ ਆਮ ਹੀ ਰਹਿੰਦਾ ਸੀ। ਮੈਂ ਉਨ੍ਹਾਂ ਨੂੰ ਭਾਜੀ ਦੇ ਦੋਸਤ ਹੀ ਸਮਝਦੀ ਸੀ। ਇਨ੍ਹਾਂ ਦੋਸਤਾਂ ਵਿਚ ਲੇਖਕ ਕਵੀ ਵੀ ਸ਼ਾਮਲ ਸਨ। ਨਾਮਧਾਰੀ ਪੰਥ ਦੇ ਪ੍ਰਸਿੱਧ ਜਥੇਦਾਰ, ਸੰਤ, ਵਿਦਵਾਨ ਵੀ ਸ਼ਾਮਲ ਸਨ ਅਤੇ ਸੰਗੀਤਕਾਰ ਤੇ ਸੰਗੀਤ ਪ੍ਰੇਮੀ ਵੀ ਸ਼ਾਮਿਲ ਸਨ। ਇਹ ਸਾਰੇ ਦੋਸਤ ਉਨ੍ਹਾਂ ਦੀ ਉਮਰ

ਦੇ ਅਤੇ ਉਨ੍ਹਾਂ ਤੋਂ ਵੱਡੇ ਛੋਟੇ ਵੀ ਹੁੰਦੇ ਸਨ। ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਗਾ ਸਕਦੇ ਹਾਂ ਕਿ ਸ. ਗੁਰਬਖਸ਼ ਸਿੰਘ ਬੰਨੋਆਣਾ (ਜਿਨ੍ਹਾਂ ਨੂੰ ਮੈਂ ਹਮੇਸ਼ਾ ਚਿੱਟੀ ਦਾੜ੍ਹੀ ਵਿਚ ਹੀ ਦੇਖਿਆ), ਸਤਨਾਮ ਮਾਣਕ ਅਤੇ ਡਾ. ਲਖਵਿੰਦਰ ਜੌਹਲ ਆਦਿ, ਨੌਜਵਾਨ ਸਾਹਿਤਕਾਰ ਵੀ ਅਕਸਰ ਭਾਜੀ ਨੂੰ ਮਿਲਣ ਅਤੇ ਵਿਚਾਰ ਵਟਾਂਦਰਾ ਕਰਨ ਘਰ ਅਤੇ ਦਫ਼ਤਰ ਆਉਂਦੇ ਰਹਿੰਦੇ। ਸ੍ਰ. ਪ੍ਰੀਤਮ ਸਿੰਘ ਕਵੀ ਜੀ ਸਾਡੇ ਘਰ ਕਈ ਦਿਨ ਆ ਕੇ ਠਹਿਰਦੇ ਅਤੇ ਦੋਵੇਂ ਦੋਸਤ ਚਲੰਤ ਮਾਮਲਿਆਂ 'ਤੇ ਵਿਚਾਰ ਵਟਾਂਦਰਾ ਕਰਦੇ ਰਹਿੰਦੇ।

ਕੇਂਦਰੀ ਪੰਜਾਬੀ ਲੇਖਕ ਸਭਾ, ਜਲੰਧਰ ਦੇ ਪ੍ਰਧਾਨ ਹੋਣ ਦੇ ਨਾਤੇ ਭਾਜੀ ਨੇ ਬੜੇ ਵੱਡੇ-ਵੱਡੇ ਸਮਾਗਮ ਕਰਵਾਏ ਜੋ ਕਿ ਬਹੁਤ ਹੀ ਸਫ਼ਲ ਅਤੇ ਯਾਦਗਾਰ ਸਾਬਤ ਹੋਏ। ਜਲੰਧਰ ਦਾ ਦੇਸ਼ ਭਗਤ ਯਾਦਗਾਰ ਹਾਲ ਤਾਂ ਮਾਨੋ ਉਨ੍ਹਾਂ ਦਾ ਆਪਣਾ ਘਰ ਹੀ ਸੀ। ਅਕਸਰ ਸਾਹਿਤਕ ਸਮਾਗਮਾਂ ਵਿਚ ਉੱਘੇ ਅਤੇ ਪੁੰਗਰ ਰਹੇ ਲੇਖਕਾਂ ਸਾਹਿਤਕਾਰਾਂ ਦੀ ਸੰਗਤ ਕਰਨੀ ਉਨ੍ਹਾਂ ਨੂੰ ਚੰਗੀ ਲੱਗਦੀ ਸੀ। ਉਹ ਸਾਰਿਆਂ ਨਾਲ ਪਿਆਰ ਵੀ ਕਰਦੇ ਸਨ ਅਤੇ ਸਭ ਨੂੰ ਸਨਮਾਨ ਵੀ ਦਿੰਦੇ ਸਨ। ਇਨ੍ਹਾਂ ਦੇ ਇਸੇ ਗੁਣ ਕਾਰਨ ਹੀ ਸਾਰੇ ਆਪਣੇ ਆਪ ਨੂੰ ਭਾਜੀ ਦੇ ਨੇੜੇ ਮਹਿਸੂਸ ਕਰਦੇ ਸਨ। ਮੈਂ ਕਦੇ ਵੀ ਉਨ੍ਹਾਂ ਦੇ ਮੂੰਹੋਂ ਕਿਸੇ ਦੀ ਨਿੰਦਿਆ ਕਰਦੇ ਨਹੀਂ ਸੁਣਿਆ। ਉਹ ਕਦੇ ਵੀ ਕਿਸੇ ਦਾ ਬੁਰਾ ਸੋਚ ਹੀ ਨਹੀਂ ਸਕਦੇ ਸਨ।

ਸਾਹਿਤ ਦੇ ਨਾਲ-ਨਾਲ ਉਨ੍ਹਾਂ ਨੂੰ ਸੰਗੀਤ ਵਿਚ ਵੀ ਬਹੁਤ ਰੁਚੀ ਸੀ। ਬਚਪਨ ਤੋਂ ਹੀ ਆਪਣੇ ਪਿਤਾ ਜਥੇਦਾਰ ਨੱਥਾ ਸਿੰਘ ਜੀ ਨਾਲ ਦੀਵਾਨਾਂ ਵਿਚ ਸੰਗਤ ਕਰਦੇ ਕਰਦੇ ਨਾਮਧਾਰੀ ਸੰਗੀਤ ਉਨ੍ਹਾਂ ਦੀਆਂ ਰਗਾਂ ਵਿਚ ਸਮਾ ਗਿਆ ਸੀ। ਇਸੇ ਕਰਕੇ ਉਹ ਢੋਲਕੀ, ਛੈਣੇ, ਹਰਮੋਨੀਅਮ, ਤਬਲਾ ਅਤੇ ਵਾਇਲਨ ਬਹੁਤ ਸੋਹਣੀ ਵਜਾਉਂਦੇ ਸਨ। ਆਸਾ ਦੀ ਵਾਰ ਦਾ ਕੀਰਤਨ ਕਰਨ ਅਤੇ ਸ਼ਬਦ ਪੜ੍ਹਨ ਵਿਚ ਵੀ ਉਹ ਬਹੁਤ ਸੁਰੀਲੇ ਸਨ। ਸੰਗੀਤ ਦੇ ਸ਼ੌਕ ਕਰਕੇ ਹੀ ਉਨ੍ਹਾਂ ਨੇ ਜਲੰਧਰ ਵਿਚ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਕਈ ਸੰਗੀਤ ਸੰਮੇਲਨ ਕਰਵਾਏ ਅਤੇ ਉਨ੍ਹਾਂ ਦੀਆਂ ਬੇਅੰਤ ਖ਼ੁਸ਼ੀਆਂ ਦੇ ਪਾਤਰ ਬਣੇ। ਜਲੰਧਰ ਵਿਚ ਹੋਣ ਵਾਲੇ ਬਾਬਾ ਹਰਿਵੱਲਭ ਸੰਗੀਤ ਸੰਮੇਲਨ ਦੇ ਸਮੇਂ ਸਾਡੇ ਘਰ ਸੰਗੀਤ ਪ੍ਰੇਮੀਆਂ ਦੀ ਰਿਹਾਇਸ਼ ਅਤੇ ਲੰਗਰ ਪਾਣੀ ਹੁੰਦਾ ਸੀ। ਸੰਗੀਤਕਾਰਾਂ ਦੀ ਆਉ ਭਗਤ ਕਰਨ ਵਿਚ ਉਨ੍ਹਾਂ ਨੂੰ ਸਕੂਨ ਮਿਲਦਾ ਸੀ।

ਸ੍ਰੀ ਸਤਿਗੁਰੂ ਜੀ ਦੀ ਛਤਰ-ਛਾਇਆ ਹੇਠ ਭਾਜੀ ਨੇ ਦੇਸ਼ ਅਤੇ ਵਿਦੇਸ਼ ਦੇ ਕਈ ਦੌਰੇ ਕੀਤੇ। ਚਾਹੇ ਉਹ ਵਿਸ਼ਵ ਪੰਜਾਬੀ ਕਾਨਫ਼ਰੰਸ ਹੋਵੇ, ਸੰਗੀਤ ਸੰਮੇਲਨ ਹੋਣ ਜਾਂ ਵਿਦਿਅਕ ਸੰਮੇਲਨ ਹੋਣ, ਹਰ ਜਗ੍ਹਾ ਭਾਜੀ ਦੀ ਸ਼ਮੂਲੀਅਤ ਲਾਜ਼ਮੀ ਸੀ। ਬਹੁਤ ਵਾਰੀ ਸਤਿਗੁਰੂ ਜੀ ਵੱਡੇ ਵੱਡੇ ਸਨਮਾਨਾਂ ਵਿਚ ਉਨ੍ਹਾਂ ਨੂੰ ਨਾਮਧਾਰੀ ਦਰਬਾਰ ਦਾ ਪ੍ਰਤੀਨਿਧ ਬਣਾ ਕੇ ਵੀ ਭੇਜਦੇ ਸਨ।

ਜਿਵੇਂ ਜਿਵੇਂ ਸਮਾਂ ਬੀਤਦਾ ਗਿਆ, ਭਾਜੀ ਦਾ ਸੰਤ ਸੁਭਾਅ, ਸਹਿਜ ਅਵਸਥਾ ਵਿਚ ਰਹਿਣਾ, ਮਿੱਠਾ ਬੋਲਣਾ, ਮਿੰਨਾ ਮਿੰਨਾ ਮੁਸਕਰਾਉਂਦੇ ਰਹਿਣਾ, ਕਦੇ ਕਿਸੇ ਦਾ ਬੁਰਾ ਨਾ ਕਰਨਾ, ਨਾ ਸੋਚਣਾ, ਹਮੇਸ਼ਾ ਸਤਿਗੁਰੂ ਜੀ ਦੀ ਰਜ਼ਾ ਵਿਚ ਰਹਿਣਾ ਆਦਿ ਗੁਣ ਉਨ੍ਹਾਂ ਦੇ ਅੰਦਰ ਆਤਮਸਾਤ ਹੁੰਦੇ ਗਏ ਅਤੇ ਇਸੇ ਸੁਭਾਅ ਦੀ ਝਲਕ ਵਰਿਆਮ ਵਿਚ ਵੇਖਣ ਨੂੰ ਮਿਲਦੀ ਹੈ। ਇਨ੍ਹਾਂ ਸਾਤਵਿਕ ਗੁਣਾਂ ਕਰਕੇ ਜਗਦੀਸ਼ ਸਿੰਘ ਅਤੇ 'ਵਰਿਆਮ' ਇਕਮਿਕ ਹੋ ਗਏ। ਵਰਿਆਮ ਭਾਜੀ ਦੇ ਤਨ ਮਨ ਵਿਚ ਇਸ ਤਰ੍ਹਾਂ ਰਚਿਆ ਹੋਇਆ ਸੀ ਕਿ—'ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ' ਅਨੁਸਾਰ ਕਦੋਂ ਵਰਿਆਮ ਸ਼ਬਦ ਉਨ੍ਹਾਂ ਦੇ ਨਾਂ ਨਾਲ ਜੁੜ ਗਿਆ, ਪਤਾ ਹੀ ਨਾ ਲੱਗਾ। ਅੱਜ ਵੀ ਉਨ੍ਹਾਂ ਦੇ ਮਿੱਤਰ ਪਿਆਰੇ ਮੈਨੂੰ 'ਵਰਿਆਮ' ਜੀ ਦੀ ਲੜਕੀ ਕਹਿ ਕੇ ਬੁਲਾਉਂਦੇ ਹਨ। ਜਗਦੀਸ਼ ਸਿੰਘ ਨਾਂ ਦੇ ਵਿਅਕਤੀ ਤਾਂ ਬਹੁਤ ਮਿਲ ਜਾਣਗੇ ਪਰ 'ਵਰਿਆਮ ਜੀ' ਤੋਂ ਭਾਵ ਸਿਰਫ਼ ਇਕ ਹੀ ਵਿਅਕਤੀ ਹੈ—ਜਗਦੀਸ਼ ਸਿੰਘ ਵਰਿਆਮ।

ਵੱਡੇ-ਵੱਡੇ ਸਾਹਿਤਕਾਰ, ਕਹਾਣੀਕਾਰ, ਵਾਰਤਕਕਾਰ, ਆਲੋਚਕ, ਕਵੀ ਅਤੇ ਅਖ਼ਬਾਰਾਂ ਦੇ ਸੰਚਾਲਕ, ਐਡੀਟਰ ਭਾਜੀ ਦੀ ਲੇਖਣੀ ਦੀ ਸ਼ਲਾਘਾ ਕਰਦੇ ਹਨ। ਉਨ੍ਹਾਂ ਦੁਆਰਾ ਲਿਖੀ ਕਿਤਾਬ 'ਖਿੱਲਰੇ ਪੱਤਰੇ' ਦੇਸ਼ ਵੰਡ ਦੇ ਸਮੇਂ ਦਾ ਅਜਿਹਾ ਚਿਤਰਣ ਕਰਦੀ ਹੈ, ਜਿਸ ਦੀ ਕੋਈ ਮਿਸਾਲ ਨਹੀਂ ਹੈ। ਆਪਣੇ ਪਰਮ ਮਿੱਤਰ ਡਾ. ਵਰਿਆਮ ਸਿੰਘ ਸੰਧੂ ਦੀ ਦਿਲੀ ਇੱਛਾ ਨੂੰ ਪੂਰਾ ਕਰਦੇ ਹੋਏ ਉਨ੍ਹਾਂ ਨੇ ਸ੍ਵੈ-ਜੀਵਨੀ ਦਾ ਪਹਿਲਾ ਹਿੱਸਾ ਲਿਖਿਆ। ਇਕ ਨੌਂ ਸਾਲ ਦੇ ਬੱਚੇ ਦੀ ਅੱਖ ਤੋਂ ਜੋ ਦੇਖਿਆ, ਉਸਦਾ ਚਿਤਰਣ ਉਨ੍ਹਾਂ ਨੇ 65 ਸਾਲ ਦੀ ਉਮਰ ਵਿਚ ਕੀਤਾ। ਇਸ ਕਿਤਾਬ ਦੀ ਸਰਲ ਭਾਸ਼ਾ ਤੇ ਮਨੋਭਾਵਾਂ ਨੂੰ ਵਿਅਕਤ ਕਰਨ ਦੀ ਕਲਾ ਨੇ ਸਭ ਦਾ ਮਨ ਮੋਹ ਲਿਆ।

ਭਾਜੀ ਨੇ ਸਾਰਾ ਜੀਵਨ ਇਮਾਨਦਾਰੀ ਅਤੇ ਮਿਹਨਤ ਨਾਲ ਸਾਹਿਤ ਲੇਖਨ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮੇਂ ਸਮੇਂ ਸਿਰ ਉਨ੍ਹਾਂ ਨੂੰ ਬਹੁਤ ਸਾਰੇ ਸਨਮਾਨਾਂ ਨਾਲ ਨਿਵਾਜਿਆ। ਸਤਿਗੁਰੂ ਉਦੇ ਸਿੰਘ ਜੀ ਨੇ ਵੀ ਗੁਰੂ ਗੱਦੀ 'ਤੇ ਸੁਭਾਇਮਾਨ ਹੁੰਦਿਆਂ ਹੀ ਸੰਨ 2013 ਦੇ ਹੋਲੇ 'ਤੇ ਉਨ੍ਹਾਂ ਦੀਆਂ ਪੰਥਕ ਸੇਵਾਵਾਂ ਵਾਸਤੇ ਸਨਮਾਨ ਦਿੱਤਾ। ਇਸ ਤਰ੍ਹਾਂ ਉਹ ਹਮੇਸ਼ਾ ਹੀ ਸਤਿਗੁਰੂ ਸਾਹਿਬਾਨ ਦੀਆਂ ਖ਼ੁਸ਼ੀਆਂ ਦੇ ਪਾਤਰ ਰਹੇ। ਸੰਨ 2000 ਤੇ 2001 ਵਿਚ ਵਰਿਆਮ ਦੀ ਸਿਲਵਰ ਜੁਬਲੀ ਦੇ ਅਵਸਰ 'ਤੇ ਬਹੁਤ ਸਾਰੀਆਂ ਸਾਹਿਤਕ ਸਭਾਵਾਂ ਨੇ ਉਨ੍ਹਾਂ ਨੂੰ ਸਨਮਾਨ ਦਿੱਤਾ। ਦੇਸ਼ ਭਗਤ ਯਾਦਗਾਰ ਹਾਲ ਵਿਖੇ ਬਹੁਤ ਵੱਡਾ ਸਿਲਵਰ ਜੁਬਲੀ ਸਨਮਾਨ ਸਮਾਗਮ ਹੋਇਆ, ਜੋ ਕਿ ਇਕ ਯਾਦਗਾਰੀ ਸਮਾਗਮ ਹੋ ਨਿਬੜਿਆ। ਪੰਜਾਬ ਸਰਕਾਰ ਨੇ ਸਾਹਿਤਕ ਪੱਤਰਕਾਰੀ ਵਿਚ ਕੀਤੀਆਂ ਸੇਵਾਵਾਂ ਲਈ ਉਨ੍ਹਾਂ ਨੂੰ ਸਾਲ

2011 ਵਿਚ 'ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ' ਸਨਮਾਨ ਪ੍ਰਦਾਨ ਕੀਤਾ।

ਭਾਜੀ ਨੇ ਆਪਣੇ ਪਰਚੇ ਵਰਿਆਮ ਰਾਹੀਂ ਨਾਮਧਾਰੀ ਸਮਾਜ ਵਿਚ ਸਾਹਿਤ ਪੜ੍ਹਨ ਦੀ ਰੁਚੀ ਜਗਾਈ ਅਤੇ ਸਾਹਿਤ ਜਗਤ ਨੂੰ ਨਾਮਧਾਰੀ ਇਤਿਹਾਸ ਦੀ ਜਾਣਕਾਰੀ ਦਿੱਤੀ। ਇਹੀ ਉਨ੍ਹਾਂ ਦਾ ਮੰਤਵ ਸੀ ਤੇ ਇਸ ਵਿਚ ਉਹ ਸੌ ਫੀਸਦੀ ਕਾਮਯਾਬ ਹੋਏ। ਉਨ੍ਹਾਂ ਦੇ ਇਸ ਸੰਸਾਰ ਤੋਂ ਚਲੇ ਜਾਣ ਨਾਲ ਵਰਿਆਮ ਨੂੰ ਬਹੁਤ ਵੱਡਾ ਝਟਕਾ ਲੱਗਾ। ਪਰ ਸਤਿਗੁਰੂ ਜੀ ਦੀ ਮਿਹਰ ਸਕਦਾ ਅਤੇ ਭਾਜੀ ਦੇ ਸਨੇਹੀਆਂ ਦੀ ਪ੍ਰੇਰਨਾ ਅਤੇ ਮਦਦ ਨਾਲ ਵਰਿਆਮ ਨੂੰ ਜਾਰੀ ਰੱਖਣ ਦੀ ਕੋਸ਼ਿਸ਼ ਕਰ ਰਹੇ ਹਾਂ। ਜਿਹੜਾ ਵਰਿਆਮ ਰੂਪੀ ਦੀਵਾ ਉਨ੍ਹਾਂ ਨੇ ਬਾਲਿਆ ਹੈ, ਉਸ ਵਿਚ ਘਿਉ ਪਾਉਣ ਦੀ ਕੋਸ਼ਿਸ਼ ਹਮੇਸ਼ਾ ਰਹੇਗੀ।

ਪ੍ਰੋਫ਼ੈਸਰ (ਡਾ.) ਕੁਲਦੀਪ ਸਿੰਘ (ਮੁਖੀ ਇਤਿਹਾਸ ਵਿਭਾਗ ਅਤੇ ਚੇਅਰਪਰਸਨ ਸਤਿਗੁਰੂ ਰਾਮ ਸਿੰਘ ਚੇਅਰ, ਪੰਜਾਬ ਕੇਂਦਰੀ ਯੂਨੀਵਰਸਿਟੀ, ਬਠਿੰਡਾ) ਨੇ ਵਰਿਆਮ ਦੇ ਸਾਰੇ ਅੰਕ ਸੰਭਾਲ ਕੇ ਰੱਖੇ ਹਨ, ਜੋ ਕਿ ਖੋਜ ਦੇ ਵਿਦਿਆਰਥੀਆਂ ਦੀ ਪੜ੍ਹਾਈ ਵਿਚ ਸਹਾਇਕ ਹਨ। ਵਿਦਿਆਰਥੀਆਂ ਨੂੰ ਆਪਣੇ ਲੋੜੀਂਦੇ ਵਿਸ਼ੇ ਨਾਲ ਸੰਬੰਧਤ ਲੇਖ ਲੱਭਣ ਵਿਚ ਆਸਾਨੀ ਹੋਵੇ, ਇਸ ਲਈ ਵਰਿਆਮ ਦੇ ਸਾਰੇ ਅੰਕਾਂ ਦੀ ਵਿਸ਼ੈ-ਸੂਚੀ ਦੀ ਇਕ ਕਿਤਾਬ ਤਿਆਰ ਕੀਤੀ ਹੈ, ਜੋ ਕਿ ਇਕ ਬਹੁਤ ਹੀ ਵੱਡਾ, ਔਖਾ ਅਤੇ ਸ਼ਲਾਘਾਯੋਗ ਕਾਰਜ ਹੈ। ਅਸੀਂ ਉਨ੍ਹਾਂ ਨੂੰ ਇਸ ਮਹਾਨ ਕਾਰਜ ਲਈ ਵਧਾਈ ਦਿੰਦੇ ਹਾਂ।

**ਮਿਤੀ : 10.05.2020**

**-ਰਜਵੰਤ ਕੌਰ (ਡਾ.)**
ਸੰਪਾਦਕ ਮਾਸਿਕ 'ਵਰਿਆਮ'
ਲਾਡੋਵਾਲੀ ਰੋਡ
ਜਲੰਧਰ
ਮੋਬਾ : 98786-16996

# ਭੂਮਿਕਾ

ਇਸ ਵਿਚ ਕੋਈ ਅਤਿਕਥਨੀ ਨਹੀਂ ਹੈ ਕਿ ਜੇ ਇਹ ਕਹਿ ਲਿਆ ਜਾਵੇ ਕਿ ਜਗਦੀਸ਼ ਸਿੰਘ ਦੀ ਪਹਿਚਾਣ 'ਵਰਿਆਮ' ਹੈ ਤੇ ਵਰਿਆਮ ਦੀ ਪਹਿਚਾਣ ਜਗਦੀਸ਼ ਸਿੰਘ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਹੱਲਾਸ਼ੇਰੀ ਅਤੇ ਜਲੰਧਰ ਵਿਚ ਰਹਿੰਦਿਆਂ ਸਾਹਿਤਕ ਅਦਾਰਿਆਂ ਅਤੇ ਅਖ਼ਬਾਰਾਂ ਦੇ ਸੰਪਾਦਕਾਂ ਸ੍ਰ. ਸਾਧੂ ਸਿੰਘ ਹਮਦਰਦ, ਲਾਲਾ ਜਗਤ ਨਾਰਾਇਣ ਤੇ ਕਾਮਰੇਡ ਜਗਜੀਤ ਸਿੰਘ ਆਨੰਦ ਦੇ ਸੰਪਰਕ ਵਿਚ ਆਉਣ ਸਦਕਾ ਸਾਹਿਤ ਤੇ ਪੱਤਰਕਾਰੀ ਦੀ ਚੇਟਕ ਲੱਗੀ। ਦੇਸ਼ ਦੀ ਵੰਡ ਤੋਂ ਪਹਿਲਾਂ ਆਪ ਰਾਵਲਪਿੰਡੀ ਵਿਚ ਰਹਿੰਦੇ ਸਨ। ਇਨ੍ਹਾਂ ਦਾ ਪਿਤਾ ਸ੍ਰ. ਨੱਥਾ ਸਿੰਘ ਆਪਣੇ ਕਿੱਤੇ ਤਰਖਾਣ ਦਾ ਕੰਮ ਨਿਭਾਉਂਦੇ ਹੋਏ, ਰਾਤ ਨੂੰ ਢੋਲਕੀ ਛੈਣਿਆਂ ਨਾਲ ਕੀਰਤਨ ਕਰਦੇ। ਬਚਪਨ ਤੋਂ ਹੀ ਇਨ੍ਹਾਂ ਉਪਰ ਨਾਮਧਾਰੀ ਸੰਪਰਦਾ ਦਾ ਗਹਿਰਾ ਪ੍ਰਭਾਵ ਪਿਆ। ਦੇਸ਼ ਵੰਡ ਉਪਰੰਤ ਜਲੰਧਰ ਸ਼ਹਿਰ ਵਿਚ ਆਣ ਵੱਸੇ ਅਤੇ ਜਲੰਧਰ ਨੂੰ ਆਪਣਾ ਪੱਕਾ ਟਿਕਾਣਾ ਬਣਾਇਆ। ਇਥੋਂ ਹੀ ਇਨ੍ਹਾਂ ਨਵੰਬਰ 1975 ਈ. ਵਿਚ 'ਵਰਿਆਮ' ਦਾ ਪਹਿਲਾ ਅੰਕ ਕੱਢਿਆ। 'ਵਰਿਆਮ' ਸ਼ਬਦ ਇਨ੍ਹਾਂ ਦੀ ਸਿਮ੍ਰਤੀ ਦਾ ਅੰਗ ਦੋ ਕਾਰਨਾਂ ਕਰਕੇ ਬਣਿਆ ਹੋ ਸਕਦਾ ਹੈ। ਇਕ ਕਾਰਨ ਤਾਂ ਇਹ ਕਿ ਜਨਵਰੀ 1872 ਈ. ਵਿਚ ਮਲੇਰਕੋਟਲਾ ਵਿਖੇ ਅੰਗਰੇਜ਼ਾਂ ਦੁਆਰਾ ਨਾਮਧਾਰੀ ਸਿੰਘਾਂ ਨੇ ਤੋਪਾਂ ਨਾਲ ਉਡਾਏ ਜਾਣ ਵਾਲੀ ਦੁਰਘਟਨਾ ਵਿਚ ਇਕ ਨਾਮਧਾਰੀ ਸਿੱਖ ਵਰਿਆਮ ਸਿੰਘ, ਜਿਸਦਾ ਸੰਬੰਧ ਪਟਿਆਲੇ ਦੇ ਰਾਜੇ ਦੇ ਅਧੀਨ ਆਉਂਦੇ ਪਿੰਡ ਮਹਿਰਾਜ ਦਾ ਵਸਨੀਕ ਹੋਣਾ ਸੀ। ਅੰਗਰੇਜ਼ ਸਰਕਾਰ ਦੇ ਮਨ ਵਿਚ ਵਰਿਆਮ ਸਿੰਘ ਨੂੰ ਛੋਟੇ ਕੱਦ ਦਾ ਹੋਣ ਦਾ ਬਹਾਨਾ ਬਣਾ ਕੇ ਮੁਆਫ਼ ਕਰਨ ਦਾ ਇਰਾਦਾ ਸੀ, ਜਦਕਿ ਵਰਿਆਮ ਸਿੰਘ ਨੇ ਢੀਮਾਂ ਉਪਰ ਖਲੋ ਕੇ ਤੋਪ ਸਾਹਮਣੇ ਆਪਣੀ ਹਿੱਕ ਤਾਣ ਕੇ ਸ਼ਹੀਦੀ ਦੇ ਦਿੱਤੀ। ਸਿੱਖ ਇਤਿਹਾਸ ਵਿਚ ਇਹ ਮੰਨਿਆ ਜਾਂਦਾ ਹੈ ਕਿ ਭਾਈ ਗੁਰਦਾਸ ਦੀ ਦੂਜੀ ਵਾਰ ਦੀ ਤੁਕ 'ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ' ਵਿਚਲਾ ਸ਼ਬਦ 'ਵਰਿਆਮ ਅਕੇਲਾ' ਇਸ ਦਾ ਆਧਾਰ ਕਿਹਾ ਜਾ ਸਕਦਾ ਹੈ ਭਾਵ ਕਿ 'ਵਰਿਆਮ ਅਕੇਲਾ' ਹਰ ਮੁਸ਼ਕਲ ਦਾ ਡੱਟ ਕੇ ਮੁਕਾਬਲਾ ਕਰ ਸਕਦਾ ਹੈ। ਇਨ੍ਹਾਂ ਉਪਰੋਕਤ ਧਾਰਨਾਵਾਂ ਨੇ 'ਵਰਿਆਮ' ਪੱਤ੍ਰਿਕਾ ਨੂੰ ਇਕ ਮਜਬੂਤ ਆਧਾਰ ਦਿੱਤਾ।

ਸੰਨ 1985-86 ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਨਾਮਧਾਰੀ ਸੰਪ੍ਰਦਾਇ ਨਾਲ ਸੰਬੰਧਿਤ ਵਿਸ਼ੇ ਉੱਤੇ ਐੱਮ.ਫਿਲ. ਦੀ ਡਿਗਰੀ ਕਰਦਿਆਂ ਨਾਮਧਾਰੀ ਲਹਿਰ ਨਾਲ ਸੰਬੰਧਿਤ ਜਾਣਕਾਰੀ ਪ੍ਰਾਪਤ ਕਰਨ ਦੀ ਲੋੜ ਭਾਸੀ, ਜਿਸ ਤਹਿਤ ਮੈਨੂੰ ਸ੍ਰ. ਜਗਦੀਸ਼ ਸਿੰਘ ਤੇ ਵਰਿਆਮ ਪੱਤ੍ਰਿਕਾ ਨਾਲ ਰੂਬਰੂ ਹੋਣ ਦਾ ਮੌਕਾ ਮਿਲਿਆ। ਉਨ੍ਹਾਂ ਪਾਸੋਂ 'ਵਰਿਆਮ' ਰਿਸਾਲੇ ਦੇ ਕੁਝ ਅੰਕ ਪ੍ਰਾਪਤ ਕਰਨ ਅਤੇ ਉਨ੍ਹਾਂ ਦੇ ਸੰਪਰਕ ਵਿਚ ਆਉਣ ਵਾਲੇ ਹੋਰਨਾਂ ਵਿਦਵਾਨਾਂ ਅਤੇ ਸਾਹਿਤਕਾਰਾਂ ਨੂੰ ਮਿਲਣ ਦਾ ਸਬੱਬ ਵੀ ਬਣਿਆ। ਉਸ ਸਮੇਂ ਮੈਂ ਵਰਿਆਮ ਰਸਾਲੇ ਵਿਚਲੀਆਂ ਖੋਜ ਭਰਪੂਰ ਰਚਨਾਵਾਂ ਤੋਂ ਬਹੁਤ ਮੁਤਾਸਿਰ ਹੋਇਆ ਪਰੰਤੂ, ਸਮੇਂ ਦੀ ਘਾਟ ਹੋਣ ਕਰਕੇ 'ਵਰਿਆਮ' ਲਈ ਕੋਈ ਠੋਸ ਕੰਮ ਨਾ ਕਰ ਸਕਿਆ। ਜਦੋਂ ਕਿ ਅੱਜ ਕੱਲ੍ਹ ਸਤਿਗੁਰੂ ਰਾਮ ਸਿੰਘ ਚੇਅਰ, ਪੰਜਾਬ ਕੇਂਦਰੀ ਯੂਨੀਵਰਸਿਟੀ, ਬਠਿੰਡਾ ਦਾ ਚੇਅਰਪਰਸਨ ਹੋਣ ਸਦਕਾ 'ਵਰਿਆਮ' ਉੱਤੇ ਖੋਜ ਕਾਰਜ ਕਰਨਾ, ਮੇਰਾ ਮੂਲ ਮਕਸਦ ਬਣ ਗਿਆ। ਨਾਮਧਾਰੀ ਇਤਿਹਾਸ ਅਤੇ ਸਾਹਿਤ ਨਾਲ ਸੰਬੰਧਿਤ ਖੋਜਾਰਥੀਆਂ ਦੀ ਲੋੜ ਨੂੰ ਮੱਦੇਨਜ਼ਰ ਰੱਖਦੇ ਹੋਏ ਵਰਿਆਮ ਦੀਆਂ ਹੁਣ ਤੱਕ ਪ੍ਰਕਾਸ਼ਿਤ ਹੋ ਚੁੱਕੀਆਂ 45 ਜਿਲਦਾਂ (ਨਵੰਬਰ 1975 ਤੋਂ ਮਾਰਚ 2020) ਦੇ ਤਤਕਰੇ ਨੂੰ ਕਿਤਾਬੀ ਰੂਪ ਵਿਚ ਤਿਆਰ ਕਰਨ ਦਾ ਵਿਚਾਰ ਮੇਰੇ ਮਨ ਵਿਚ ਆਇਆ। ਖੋਜ ਕਰਦਿਆਂ ਜਿਹੜੀਆਂ ਮੁਸ਼ਕਲਾਂ ਦਾ ਸਾਹਮਣਾ ਮੈਨੂੰ ਕਰਨਾ ਪਿਆ ਸੀ, ਅਗਾਊਂ ਆਉਣ ਵਾਲੇ ਖੋਜਾਰਥੀਆਂ ਨੂੰ ਉਨ੍ਹਾਂ ਮੁਸ਼ਕਲਾਂ ਦਾ ਸਾਹਮਣਾ ਨਾ ਕਰਨਾ ਪਵੇ ਤਾਂ ਜੋ ਉਹ ਲੋੜ ਅਨੁਸਾਰ ਲੋੜੀਂਦੀ ਸਾਮੱਗਰੀ ਦੀ ਜਾਣਕਾਰੀ ਇਕੋ ਹੀ ਜਗ੍ਹਾ ਤੋਂ ਪ੍ਰਾਪਤ ਕਰ ਸਕਣ।

ਸਾਹਿਤ, ਸਮਾਜ ਦਾ ਦਰਪਣ ਹੈ। ਸਾਹਿਤਕਾਰ, ਸਮਾਜ ਤੋਂ ਬਹੁਤ ਕੁਝ ਗ੍ਰਹਿਣ ਕਰਦਾ ਹੈ ਅਤੇ ਆਪਣੇ ਅਨੁਭਵ ਦੀ ਕੁਠਾਲੀ ਵਿਚ ਪਾ ਕੇ ਸਮਾਜ ਨੂੰ ਸੇਧ ਦਿੰਦਾ ਹੈ। 'ਵਰਿਆਮ' ਨੇ ਆਪਣੇ ਕਲਾਵੇ ਵਿਚ ਸਿਰਫ਼ ਨਾਮਧਾਰੀ ਸਾਹਿਤ ਨੂੰ ਹੀ ਨਹੀਂ ਲਿਆ ਸਗੋਂ ਸਾਹਿਤ ਦੀਆਂ ਵੱਖ-ਵੱਖ ਵਿਧਾਵਾਂ, ਜਿਵੇਂ ਗੀਤ, ਗ਼ਜ਼ਲ, ਕਵਿਤਾ, ਕਹਾਣੀ, ਲੇਖ, ਵਿਅੰਗ, ਰੁਬਾਈ, ਖੇਡਾਂ, ਪੁਸਤਕ ਚਰਚਾ, ਹਾਸ ਰਸ, ਖ਼ਬਰਨਾਮਾ ਅਤੇ ਪਾਠਕਾਂ ਦੇ ਹੁੰਗਾਰੇ ਨੂੰ ਪ੍ਰਤੀਕਿਰਿਆਵਾਂ ਵਿਸ਼ੇ ਅਧੀਨ ਵਿਚਾਰਿਆ। ਬਾਨੀ ਸੰਪਾਦਕ ਜਗਦੀਸ਼ ਸਿੰਘ ਜੀ ਨੇ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਸਮੇਂ ਅਨੁਕੂਲ ਰਾਜਨੀਤਕ ਸੁਰ ਅਤੇ ਵਿਸ਼ਵ ਸ਼ਾਂਤੀ ਅਤੇ ਵਾਤਾਵਰਨ ਨੂੰ ਸਾਕਾਰਾਤਮਕ ਅੰਦਾਜ਼ ਵਿਚ ਪੇਸ਼ ਕੀਤਾ। ਉਨ੍ਹਾਂ ਵਰਿਆਮ ਛਾਪਦਿਆਂ ਇਕਹਿਰੀ ਭੂਮਿਕਾ ਨਹੀਂ ਨਿਭਾਈ ਸਗੋਂ ਦੋਹਰੇ-ਤੀਹਰੇ ਵਿਸਤ੍ਰਿਤ ਮਨੋਰਥਾਂ ਨੂੰ ਪੂਰਿਆ ਕੀਤਾ ਹੈ। ਉਨ੍ਹਾਂ ਨੇ ਸਾਹਿਤਕ ਵਿਧਾਵਾਂ ਉੱਤੇ ਹੀ ਆਪਣੇ ਆਪ ਨੂੰ ਕੇਂਦ੍ਰਿਤ ਨਾ ਕਰਕੇ ਸਗੋਂ ਨਾਮਧਾਰੀ ਸੰਪਰਦਾ ਨਾਲ ਸੰਬੰਧਿਤ ਉੱਚਪਾਏ ਦੇ ਵਿਸ਼ੇਸ਼ ਅੰਕ ਵੀ ਕੱਢੇ। ਜਿਨ੍ਹਾਂ ਵਿਚ ਮੁੱਖ ਇਸ ਤਰ੍ਹਾਂ ਹਨ :

